1995



# ਗੁਰੂ ਰਾਮ ਦਾਸ

## ਜੀਵਨ ਤੇ ਰਚਨਾ



ਹਿੰਮਤ ਸਿੰਘ ਸੋਢੀ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਪੰਜਾਬੀ ਲੇਖਕ ਲੜੀ ਨੰ. 50

# ਗੁਰੂ ਰਾਮ ਦਾਸ

## ਜੀਵਨ ਤੇ ਰਚਨਾ

ਪ੍ਰੋ. ਹਿੰਮਤ ਸਿੰਘ ਸੋਢੀ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU RAM DASS : JIWAN TE RACHNA (*Punjabi*)

*by*

PROF. HIMMAT SINGH SODHI
2 Panna Cottage,
Ambala Cantt

ISBN 81-7380-137-1

1995
ਦੂਜੀ ਵਾਰ : 1100
ਮੁੱਲ : 40-00

---

ਪਰੋਫ਼ੈਸਰ ਰਣਬੀਰ ਸਿੰਘ ਐਮ.ਏ. (ਅੰਗਰੇਜ਼ੀ), ਪੀ-ਐਚ.ਡੀ. ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪਰਕਾਸ਼ਤ ਅਤੇ ਮੈ/ਸ. ਐਡਵਿਨ ਪਰਿੰਟਰਜ਼, ਨਾਮਦਾਰ ਖ਼ਾਂ ਰੋਡ, ਪਟਿਆਲਾ ਵਿਖੇ ਛਪੀ ।

## ਦੋ ਸ਼ਬਦ

(ਪਹਿਲਾ ਸੰਸਕਰਣ)

ਪੰਜਾਬੀ ਭਾਸ਼ਾ ਅਤੇ ਸਾਹਿੱਤ ਦੇ ਬਹੁਪੱਖੀ ਵਿਕਾਸ ਲਈ 1967 ਵਿਚ ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ। ਉਦੋਂ ਤੋਂ ਇਸ ਵਿਭਾਗ ਵਿਚ ਕਈ ਪ੍ਰਕਾਰ ਦੀਆਂ ਯੋਜਨਾਵਾਂ ਅਧੀਨ ਖੋਜ-ਕਾਰਜ ਹੋ ਰਿਹਾ ਹੈ। ਪੰਜਾਬੀ ਦੇ ਹੋ ਚੁੱਕੇ ਉੱਘੇ ਲੇਖਕਾਂ ਬਾਰੇ 'ਪੰਜਾਬੀ ਲੇਖਕ ਲੜੀ' ਜਾਰੀ ਕੀਤੀ ਗਈ ਸੀ, ਜਿਸ ਅਧੀਨ ਹੁਣ ਤਕ 49 ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ।

ਇਸ ਪੁਸਤਕ ਵਿਚ ਗੁਰੂ ਰਾਮ ਦਾਸ ਜੀ ਦੇ ਜੀਵਨ ਅਤੇ ਰਚਨਾ ਉਤੇ ਝਾਤ ਪਾਈ ਗਈ ਹੈ। ਗੁਰੂ ਰਾਮ ਦਾਸ ਸਿੱਖ ਗੁਰੂ ਪਰੰਪਰਾ ਵਿਚ ਚੌਥੇ ਸਥਾਨ ਤੇ ਸੁਸ਼ੋਭਿਤ ਸਨ। ਆਪ ਨੇ ਆਪਣੀ ਅਦੁੱਤੀ ਭਗਤੀ ਅਤੇ ਧਰਮ ਸਾਧਨਾ ਨਾਲ ਗੁਰੂ-ਪਦ ਪ੍ਰਾਪਤ ਕੀਤਾ ਅਤੇ ਸਿੱਖ ਧਰਮ ਅੰਦੋਲਨ ਨੂੰ ਵਿਕਾਸ ਮਾਰਗ ਤੇ ਦ੍ਰਿੜ੍ਹਤਾ ਨਾਲ ਅਗੇ ਵਧਾਇਆ। ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਥਾਪਨਾ ਅਤੇ ਉਸਾਰੀ ਨਾਲ ਆਪ ਦੀ ਪਵਿੱਤਰ ਸ਼ਖ਼ਸੀਅਤ ਸੰਬੰਧਿਤ ਹੈ। ਨਿਮਰਤਾ ਅਤੇ ਗੁਰੂ-ਸੇਵਾ ਆਪ ਦੇ ਵਿਅਕਤਿਤਵ ਦੇ ਵਿਸ਼ੇਸ਼ ਗੁਣ ਸਨ। ਆਪਣੀ ਭਗਤੀ ਮਈ ਭਾਵਨਾ ਨੂੰ ਪ੍ਰਗਟ ਕਰਨ ਲਈ ਆਪ ਜੀ ਨੇ ਜਿਸ ਬਾਣੀ ਦਾ ਉਚਾਰਣ ਕੀਤਾ, ਉਹ ਗੁਰੂ ਗ੍ਰੰਥ ਸਾਹਿਬ ਵਿਚ ਮਹਲੇ ਚੌਥੇ ਦੇ ਸਿਰਲੇਖ ਅਧੀਨ ਦਰਜ ਹੈ। ਆਪ ਦੀ ਬਾਣੀ ਵਿਚ ਈਸ਼ਵਰੀ ਪ੍ਰੇਮ ਉਤੇ ਬਹੁਤ ਬਲ ਦਿੱਤਾ ਗਿਆ ਹੈ ਅਤੇ ਵਿਯੋਗ ਦੀ ਭਾਵਨਾ ਨੂੰ ਬੜੀ ਤੀਬਰਤਾ ਨਾਲ ਪ੍ਰਗਟ ਕੀਤਾ ਗਿਆ ਹੈ, ਕਿਤੇ ਕਿਤੇ ਸੰਯੋਗ ਸੁਖ ਦੇ ਦਰਸ਼ਨ ਵੀ ਹੋ ਜਾਂਦੇ ਹਨ। ਆਪ ਦੀ ਭਾਸ਼ਾ ਬੜੀ ਸਰਲ ਅਤੇ ਸੁਬੋਧ ਹੈ ਅਤੇ ਸ਼ੈਲੀ ਇਕ ਰਸੀ ਹੋਈ ਕਵਿਤਾ ਦਾ ਪਰਿਚਯ ਦਿੰਦੀ ਹੈ। ਆਪ ਜੀ ਦੀ ਬਾਣੀ (638 ਸ਼ਬਦ) ਵਿਸ਼ੇ ਅਤੇ ਕਲਾ ਪੱਖ ਤੋਂ ਪੰਜਾਬੀ ਕਾਵਿ-ਜਗਤ ਵਿਚ ਅਦੁੱਤੀ ਸਥਾਨ ਰਖਦੀ ਹੈ। ਆਪ ਜੀ ਦੀ ਪੰਜਾਬੀ ਸਾਹਿੱਤ ਨੂੰ ਦਿੱਤੀ ਇਸ ਮਹਤੱਵਪੂਰਨ ਦੇਣ ਨੂੰ ਮੁੱਖ ਰਖ ਕੇ ਇਹ ਪੁਸਤਕ ਲਿਖਵਾਈ ਗਈ ਹੈ।

ਮੈਨੂੰ ਵਿਸ਼ਵਾਸ ਹੈ ਕਿ ਮੱਧ ਯੁਗ ਦੇ ਭਗਤੀ ਸਾਹਿੱਤ ਦੇ ਅਧਿਐਨ ਕਰਨ ਵਾਲੇ ਪਾਠਕਾਂ ਲਈ ਇਹ ਪੁਸਤਕ ਲਾਭਕਾਰੀ ਸਾਬਤ ਹੋਵੇਗੀ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਭਗਤ ਸਿੰਘ**
ਵਾਈਸ-ਚਾਂਸਲਰ

# ਭੂਮਿਕਾ
## (ਪਹਿਲਾ ਸੰਸਕਰਣ)

ਪੰਜਾਬੀ ਸਾਹਿੱਤ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਅਤੇ ਇਸ ਦਾ ਸਹੀ ਮੁੱਲਾਂਕਣ ਕਰਨ ਦੇ ਉੱਦੇਸ਼ ਤੋਂ ਹੀ ਸੰਨ 1967 ਵਿਚ ਪੰਜਾਬੀ ਯੂਨੀਵਰਸਿਟੀ ਵਿਚ 'ਪੰਜਾਬੀ ਲੇਖਕ ਲੜੀ' ਆਰੰਭ ਕੀਤੀ ਗਈ। ਇਸ ਲੜੀ ਵਿਚ ਪ੍ਰੋ. ਆਈ. ਸੀ. ਨੰਦਾ, ਲਾਲਾ ਧਨੀ ਰਾਮ ਚਾਤ੍ਰਿਕ, ਬਾਬਾ ਮੇਹਰਬਾਨ, ਦਮੋਦਰ, ਬੁਲ੍ਹੇ ਸ਼ਾਹ, ਗਿਆਨੀ ਗਿਆਨ ਸਿੰਘ, ਭਾਈ ਗੁਰਦਾਸ, ਪ੍ਰਿੰ. ਤੇਜਾ ਸਿੰਘ, ਪ੍ਰੋ. ਪੂਰਨ ਸਿੰਘ, ਗੁਰੂ ਅਮਰ ਦਾਸ, ਭਾਈ ਜੋਧ ਸਿੰਘ, ਭਾਈ ਵੀਰ ਸਿੰਘ, ਸ਼ਿਵ ਕੁਮਾਰ ਬਟਾਲਵੀ, ਪ੍ਰੋ. ਸਾਹਿਬ ਸਿੰਘ, ਪ੍ਰੋ. ਮੋਹਨ ਸਿੰਘ, ਭਾਈ ਮਨੀ ਸਿੰਘ, ਬਾਵਾ ਬਲਵੰਤ, ਡਾ. ਤਾਰਨ ਸਿੰਘ, ਡਾ. ਬਲਬੀਰ ਸਿੰਘ, ਸੰਤ ਕਵੀ ਮਾਣੂ ਦਾਸ, ਬਾਵਾ ਬੁੱਧ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਲਾਲ ਸਿੰਘ ਕਮਲਾ ਅਕਾਲੀ, ਨਵਤੇਜ ਸਿੰਘ, ਅਲੀ ਹੈਦਰ, ਕਰਮ ਸਿੰਘ ਹਿਸਟੋਰੀਅਨ ਆਦਿ ਪੰਜਾਬੀ ਸਾਹਿੱਤਕਾਰਾਂ ਦੇ ਜੀਵਨ ਅਤੇ ਰਚਨਾਵਾਂ ਬਾਰੇ ਮੋਨੋਗ੍ਰਾਫ਼ ਪ੍ਰਕਾਸ਼ਿਤ ਹੋ ਚੁੱਕੇ ਹਨ।

ਇਹ ਪੁਸਤਕ ਸ੍ਰੀ ਗੁਰੂ ਰਾਮ ਦਾਸ ਜੀ ਬਾਰੇ ਲਿਖਵਾਏ ਗਏ ਮੋਨੋਗ੍ਰਾਫ਼ ਦਾ ਪ੍ਰਕਾਸ਼ਿਤ ਰੂਪ ਹੈ। ਗੁਰੂ ਰਾਮ ਦਾਸ ਗੁਰੂ ਨਾਨਕ ਸਾਹਿਬ ਦੀ ਗੱਦੀ ਉੱਤੇ ਬਿਰਾਜੇ ਚੌਥੇ ਗੁਰੂ ਸਨ। ਇਨ੍ਹਾਂ ਦਾ ਜਨਮ 1534 ਈ. ਵਿਚ ਲਾਹੌਰ ਵਿਚ ਹੋਇਆ ਅਤੇ ਇਹ ਸ੍ਰੀ ਗੁਰੂ ਅਮਰ ਦਾਸ ਜੀ ਦੇ ਜਵਾਈ ਸਨ। ਸਿੱਖ ਇਤਿਹਾਸ ਅਨੁਸਾਰ ਇਨ੍ਹਾਂ ਨੂੰ ਗੁਰੂ ਸਾਹਿਬ ਨੇ 1574 ਈ. ਵਿਚ 'ਗੁਰੂ ਕਾ ਚਕ' ਅਤੇ ਇਕ ਸਰੋਵਰ ਬਣਾਉਣ ਦੀ ਜ਼ਿੰਮੇਵਾਰੀ ਸੌਂਪੀ ਜਿਸਨੂੰ ਇਨ੍ਹਾਂ ਨੇ ਬੜੇ ਸੁਚੱਜੇ ਨਾਲ ਨਿਭਾਇਆ, ਹੁਣ ਉਥੇ ਹੀ ਅੰਮ੍ਰਿਤਸਰ ਅਤੇ ਹਰਮੰਦਿਰ ਸਾਹਿਬ ਸਥਾਪਿਤ ਹਨ। 1574 ਈ. ਵਿਚ ਹੀ ਆਪ ਜੀ ਗੁਰੂ-ਗੱਦੀ ਉਤੇ ਬੈਠੇ ਅਤੇ 1581 ਈ. ਵਿਚ ਆਪ ਜੋਤੀ ਜੋਤ ਸਮਾਏ। ਆਪ ਜੀ ਦੇ ਤਿੰਨ ਪੁੱਤਰਾਂ ਵਿਚੋਂ ਸਭ ਤੋਂ ਛੋਟੇ ਗੁਰੂ ਅਰਜਨ ਦੇਵ ਆਪ ਜੀ ਤੋਂ ਬਾਅਦ ਗੁਰੂ-ਗੱਦੀ ਉਤੇ ਬੈਠੇ।

ਗੁਰੂ ਸਾਹਿਬ ਨੇ ਆਪਣੀ ਭਗਤੀ ਭਾਵਨਾ ਨੂੰ ਪ੍ਰਗਟ ਕਰਨ ਲਈ ਬਹੁਤ ਸਾਰੀ ਬਾਣੀ ਦੀ ਰਚਨਾ ਕੀਤੀ। ਕੁਲ ਮਿਲਾ ਕੇ ਉਨ੍ਹਾਂ ਨੇ 246 ਪਦੇ, 31 ਅਸ਼ਟਪਦੀਆਂ, 32 ਛੰਦ, 138 ਸ਼ਲੋਕ, 8 ਵਾਰਾਂ (183 ਪਉੜੀਆਂ), ਪਹਰੇ 1, ਵਣਜਾਰਾ 1, ਕਰਹਲੇ 2, ਘੋੜੀਆਂ 2 ਦੀ ਰਚਨਾ ਕੀਤੀ। ਇਨ੍ਹਾਂ ਦੇ ਪਦਿਆਂ ਵਿਚ ਜ਼ਿਆਦਾਤਰ ਪ੍ਰਭੂ ਲਈ ਵੈਰਾਗ ਅਤੇ ਤੜਪ ਦੀ ਭਾਵਨਾ ਹੈ, ਅਸ਼ਟਪਦੀਆਂ ਜ਼ਿਆਦਾਤਰ ਉਪਦੇਸ਼ ਪ੍ਰਧਾਨ ਹਨ। ਇਨ੍ਹਾਂ ਵਿਚ ਗੁਰੂ ਸਾਹਿਬ ਦਾ ਸਿੱਧਾਂਤਿਕ ਦ੍ਰਿਸ਼ਟੀਕੋਣ ਸੰਪੰਨ ਹੋਇਆ ਹੈ। ਲੋਕ ਕਾਵਿ ਰੂਪੀ

ਰਚਨਾਵਾਂ ਵਿਚ ਪ੍ਰੀਤਮ ਲਈ ਤੜਪ ਅਤੇ ਸੰਯੋਗ ਦੀ ਭਾਵਨਾ ਦਾ ਚਿੱਤ੍ਰਣ ਹੋਇਆ ਮਿਲਦਾ ਹੈ। ਛੰਦਾਂ ਵਿਚ ਮਿਲਾਪ ਲਈ ਉਤਸਾਹ ਦੀ ਭਾਵਨਾ ਪ੍ਰਗਟ ਕੀਤੀ ਗਈ ਹੈ। ਵਾਰਾਂ ਵਿਚ ਪ੍ਰਭੂ ਅਤੇ ਗੁਰੂ ਦੀ ਉਸਤਤ ਸ਼ਾਮਿਲ ਹੈ। ਗੁਰੂ ਸਾਹਿਬ ਨੇ ਜਿਥੇ ਬ੍ਰਹਮ, ਜੀਵ, ਜਗਤ ਤੇ ਮੁਕਤੀ ਸੰਬੰਧੀ ਆਪਣੇ ਸਿੱਧਾਂਤਿਕ ਵਿਚਾਰ ਪ੍ਰਗਟਾਏ ਹਨ, ਉਥੇ ਨਾਲ ਹੀ ਗੁਰੂ, ਨਾਮ-ਸਿਮਰਨ, ਸਾਧ ਸੰਗਤਿ, ਸੇਵਾ, ਕੀਰਤਨ ਆਦਿ ਧਾਰਮਿਕ ਪੱਖਾਂ ਦਾ ਵੀ ਵਿਸਥਾਰ ਸਹਿਤ ਚਿੱਤ੍ਰਣ ਕੀਤਾ ਹੈ। ਗੁਰੂ ਜੀ ਦੀ ਬਾਣੀ ਦੀ ਮੁੱਖ ਸੁਰ ਪ੍ਰੇਮ ਸੀ ਜਿਸ ਵਿਚ ਇਨ੍ਹਾਂ ਨੇ ਅਧਿਕਤਰ ਪਰਮਾਤਮਾ ਨੂੰ ਮਿਲਣ ਦੀ ਚਾਹ ਅਤੇ ਵਿਯੋਗ ਦੀ ਭਾਵਨਾ ਨੂੰ ਦਰਸਾ ਕੇ ਫਿਰ ਕਿਤੇ ਕਿਤੇ ਸੰਯੋਗ ਸੁਖ ਦੇ ਭਾਵਾਂ ਨੂੰ ਵਿਅਕਤ ਕੀਤਾ ਹੈ। ਇਸ ਤਰ੍ਹਾਂ ਇਨ੍ਹਾਂ ਦੀ ਰਹੱਸ-ਸਾਧਨਾ ਬੜੀ ਸੂਖਮ ਅਤੇ ਭਾਵੁਕ ਹੈ। ਗੁਰੂ ਜੀ ਨੇ ਸਦਾਚਾਰਿਕ ਕੰਮਾਂ ਤੇ ਬਲ ਦਿੱਤਾ ਹੈ। ਪੰਜ ਵਿਕਾਰਾਂ ਤੇ ਮਾਇਆ ਦੇ ਪ੍ਰਭਾਵਾਂ ਤੋਂ ਪਰ੍ਹੇ ਰਹਿਣ ਲਈ ਜਿਗਿਆਸੂ ਨੂੰ ਉਪਦੇਸ਼ ਦਿੱਤਾ ਹੈ ਅਤੇ ਪੰਜਾਬ ਦੇ ਸਭਿਆਚਾਰ ਦਾ ਵੀ ਬਾਰੀਕ-ਬੀਨੀ ਨਾਲ ਚਿੱਤਰ ਪੇਸ਼ ਕੀਤੀ ਹੈ। ਸਾਹਿੱਤਿਕ ਦ੍ਰਿਸ਼ਟੀ ਤੋਂ ਗੁਰੂ ਸਾਹਿਬ ਦੀ ਸਾਰੀ ਬਾਣੀ ਬੜੀ ਮਹੱਤਵਪੂਰਣ ਹੈ। ਇਨ੍ਹਾਂ ਨੇ ਆਪਣੇ ਅਧਿਆਤਮਿਕ ਵਿਚਾਰਾਂ ਨੂੰ ਪ੍ਰਗਟ ਕਰਨ ਲਈ ਅਨੇਕ ਲੌਕਿਕ ਉਪਨਾਮ ਵਰਤੇ ਹਨ। ਕਈਆਂ ਥਾਵਾਂ ਤੇ ਪ੍ਰਤੀਕਾਂ ਦੀ ਸੁੰਦਰ ਵਰਤੋਂ ਕੀਤੀ ਹੈ। ਇਨ੍ਹਾਂ ਦੇ ਬਿੰਬ ਬੜੇ ਸਜੀਵ ਤੇ ਯਥਾਰਥ ਹਨ। ਲੋੜ ਅਨੁਸਾਰ ਛੰਦ ਦੀਆਂ ਸੀਮਾਵਾਂ ਵਿਚ ਰਿਹਾ ਗਿਆ ਹੈ ਪਰ ਛੰਦ ਨਾਲੋਂ ਰਾਗ ਦੀ ਉਪਯੁਕਤਤਾ ਤੇ ਜ਼ਿਆਦਾ ਬਲ ਹੈ। ਗੁਰੂ ਗ੍ਰੰਥ ਸਾਹਿਬ ਦੇ 30 ਰਾਗਾਂ ਵਿਚ ਆਪ ਜੀ ਦੀ ਬਾਣੀ ਰਚੀ ਮਿਲ ਜਾਂਦੀ ਹੈ। ਗੁਰੂ ਸਾਹਿਬ ਦੀ ਕਾਵਿ ਸ਼ੈਲੀ ਬੜੀ ਮਧੁਰ, ਭਾਵਭਿੰਨੀ ਦੇ ਪ੍ਰੇਰਣਾ-ਦਾਇਕ ਹੈ। ਇਨ੍ਹਾਂ ਦੀ ਸ਼ਬਦਾਵਲੀ ਬੜੀ ਸਰਲ ਅਤੇ ਢੁਕਵੀਂ ਹੈ। ਪੰਜਾਬ ਸਾਹਿੱਤ ਅਤੇ ਖ਼ਾਸ ਕਰਕੇ ਪੰਜਾਬੀ ਅਧਿਆਤਮਿਕ ਸਾਹਿੱਤ ਵਿਚ ਇਨ੍ਹਾਂ ਦੀ ਮਹੱਤਵਪੂਰਨ ਦੇਣ ਹੈ। ਗੁਰੂ ਸਾਹਿਬ ਦੀ ਇਸ ਦੇਣ ਨੂੰ ਮੁੱਖ ਰੱਖਦਿਆਂ ਹੋਇਆਂ ਇਹ ਮੋਨੋਗ੍ਰਾਫ਼ ਲਿਖਵਾਇਆ ਗਿਆ ਸੀ। ਇਸ ਦੇ ਲਿਖਣ ਦਾ ਕੰਮ ਪ੍ਰੋਫੈਸਰ ਹਿੰਮਤ ਸਿੰਘ ਸੋਢੀ ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਬੜੀ ਮੇਹਨਤ ਨਾਲ ਇਸ ਨੂੰ ਮੁਕੰਮਤ ਕੀਤਾ ਹੈ। ਇਸ ਨੂੰ ਯੂਨੀਵਰਸਿਟੀ ਪੱਧਰ ਉਤੇ ਛਾਪਣ ਬਾਰੇ ਡਾ. ਹਰਿਭਜਨ ਸਿੰਘ ਨਵੀਂ ਦਿੱਲੀ ਤੋਂ ਵਿਸ਼ੇਸ਼ੱਗ ਰਾਏ ਲਈ ਗਈ ਸੀ। ਅਸੀਂ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਦਿਲੋਂ ਰਿਣੀ ਹਾਂ।

ਮੈਨੂੰ ਵਿਸ਼ਵਾਸ ਹੈ ਕਿ ਪੰਜਾਬ ਦੇ ਗੁਰ-ਇਤਿਹਾਸ, ਗੁਰਮਤਿ ਸਾਹਿੱਤ ਅਤੇ ਮੱਧ ਯੁਗ ਦੀ ਕਵਿਤਾ ਵਿਚ ਰੁਚੀ ਰਖਣ ਵਾਲੇ ਪਾਠਕ ਸਾਡੀ ਇਸ ਪ੍ਰਕਾਸ਼ਨਾ ਤੋਂ ਲਾਭ ਉਠਾਉਣਗੇ।

ਰਤਨ ਸਿੰਘ ਜੱਗੀ
ਪ੍ਰੋਫੈਸਰ ਅਤੇ ਮੁੱਖੀ

ਪੰਜਾਬੀ ਸਾਹਿੱਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਤਤਕਰਾ


| | | |
|---|---|---|
| | ਦੋ ਸ਼ਬਦ (ਵੀ. ਸੀ. ਸਾਹਿਬ ਵਲੋਂ) | (iii) |
| | ਭੂਮਿਕਾ | (v) |
| 1. | ਜੀਵਨੀ | 1 |
| 2. | ਬਾਣੀ ਦਾ ਸਾਰ | 30 |
| 3. | ਇਤਿਹਾਸਕ ਤੇ ਸਮਾਜਕ ਸਰਵੇਖਣ | 42 |
| 4. | ਜੀਵਨ-ਪਰਕ ਹਵਾਲੇ ਤੇ ਰਚਨਾ ਦਾ ਸੁਮੇਲ | 53 |
| 5. | ਭੱਟਾਂ ਦੀ ਨਜ਼ਰ ਵਿੱਚ | 64 |
| 6. | ਬਾਣੀ ਦਾ ਸਾਹਿਤਿਕ ਵਿਸ਼ੇਸ਼ਤਾ | 70 |

ਅਧਿਆਇ ਪਹਿਲਾ

# ਜੀਵਨੀ

## ਗੁਰੂ ਘਰ ਨਾਲ ਮੇਲ

ਗੁਰੂ ਰਾਮ ਦਾਸ ਜੀ ਦਾ ਸੰਬੰਧ ਉਸ ਸੋਢੀ ਵੰਸ ਨਾਲ ਸੀ ਜਿਸ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿੱਤਰ ਨਾਟਕ' ਵਿਚ ਕੀਤਾ ਹੈ। ਉਸ ਵੇਰਵੇ ਅਨੁਸਾਰ ਸੋਢੀ ਵੰਸ ਦਾ ਮੁਢ ਸ੍ਰੀ ਰਾਮ ਚੰਦਰ ਦੇ ਲੜਕੇ ਲਵ ਨਾਲ ਅਤੇ ਇਸ ਤਰ੍ਹਾਂ ਸੂਰਜ ਵੰਸੀ ਖਾਨਦਾਨ ਨਾਲ ਜੁੜਦਾ ਹੈ। ਕਿਸੇ ਸਮੇਂ ਏਸੇ ਖਾਨਦਾਨ ਦੇ ਇਕ ਮੁਖੀਏ ਕਾਲ ਰਾਏ ਦਾ ਵਿਆਹ ਸਨੌਢ ਦੇਸ਼ ਦੇ ਰਾਜੇ ਦੀ ਪੁੱਤਰੀ ਨਾਲ ਹੋਇਆ ਅਤੇ ਉਹਨਾਂ ਦੇ ਘਰ 'ਸਨੌਢ ਰਾਏ ਨਾਮ ਦਾ ਇਕ ਵੱਡਾ ਬਲੀ ਪੈਦਾ ਹੋਇਆ ਜਿਸ ਦੇ ਨਾਮ ਉਤੇ ਹੀ 'ਸੋਢ ਵੰਸ' ਨੇ ਪ੍ਰਸਿਧੀ ਪ੍ਰਾਪਤ ਕੀਤੀ। ਉਸ ਸਮੇਂ ਤੋਂ ਇਸ ਵੰਸ ਦੇ ਲੋਕ 'ਸੋਢੀ' ਅਖਵਾਏ।

ਏਸੇ ਵੰਸ ਵਿਚੋਂ ਗੁਰਦਿਆਲ ਸੋਢੀ ਦਾ ਟਿਕਾਣਾ ਪੰਦਰ੍ਹਵੀਂ ਸਦੀ ਦੇ ਅੰਤਲੇ ਸਮੇਂ ਲਾਹੌਰ ਵਿਖੇ ਚੂਨੀ ਮੰਡੀ ਵਿਚ ਸੀ, ਜਿਸ ਦੇ ਦੋ ਲੜਕਿਆਂ ਵਿਚੋਂ ਇੱਕ ਦਾ ਨਾਮ ਠਾਕਰ ਦਾਸ ਸੀ। ਠਾਕਰ ਦਾਸ ਦੀ ਪਤਨੀ ਨੇ ਬੜਾ ਜੱਸ ਖੱਟਿਆ ਜਿਸ ਕਰਕੇ ਉਸ ਨੂੰ ਜਸਵੰਤੀ ਵੀ ਕਿਹਾ ਜਾਂਦਾ ਸੀ। ਠਾਕਰ ਦਾਸ ਦੇ ਘਰ ਹਰੀ ਦਾਸ ਦਾ ਜਨਮ ਹੋਇਆ ਜੋ ਬੜੇ ਸੰਤ ਸੁਭਾਉ ਦੇ ਪੁਰਖ ਸਨ। ਉਹ ਹੱਟੀ ਕਰਦੇ, ਸੰਤੁਸ਼ਟ ਰਹਿੰਦੇ, ਆਏ-ਗਏ ਦੀ ਸੇਵਾ ਕਰਦੇ, ਪਰ ਦੇਵੀ-ਦੇਵਤਿਆਂ ਦੀ ਮਨੌਤ ਨਹੀਂ ਕਰਦੇ ਸਨ। ਹਰੀਦਾਸ ਦੇ ਜੀਵਨ ਕਾਲ (1500-41) ਵਿਚ ਹੀ ਕਿਸੇ ਸਮੇਂ ਗੁਰੂ ਨਾਨਕ ਦੇਵ ਵੀ ਲਾਹੌਰ ਆਏ ਸਨ, ਜਦ ਉਹਨਾਂ ਨੇ ਦੁਨੀ ਚੰਦ ਨੂੰ ਉਪਦੇਸ਼ ਦਿੱਤਾ ਸੀ, ਜਿਵੇਂ ਕਿ ਪੁਰਾਤਨ ਜਨਮ ਸਾਖੀ ਵਿਚ 'ਦੁਨੀ ਚੰਦ ਨਿਸਤਾਰਾ' ਨਾਮ ਦੀ ਸਾਖੀ ਤੋਂ ਪਤਾ ਮਿਲਦਾ ਹੈ।

ਹਰੀ ਦਾਸ ਜੀ ਦੀ ਪਤਨੀ ਦਾ ਨਾਮ ਬੀਬੀ ਅਨੂਪੀ ਸੀ ਅਤੇ ਜਿੰਨ੍ਹਾਂ ਨੂੰ ਦਯਾ ਕੌਰ ਕਰ ਕੇ ਵੀ ਜਾਣਿਆ ਜਾਂਦਾ ਸੀ। ਸ਼ਾਦੀ ਤੋਂ ਬਾਰਾਂ ਸਾਲ ਬਾਦ ਇਹਨਾਂ ਦੇ ਘਰ 25 ਅਸੂ ਸੰਮਤ 1591, ਕਤਕ ਵਦੀ ਦੋ, ਪੂਰਨਮਾਸ਼ੀ ਦੇ ਦੂਜੇ ਦਿਨ, ਈਸਵੀ ਸੰਨ 1534, ਸਤੰਬਰ ਦੀ 24 ਤਾਰੀਖ ਨੂੰ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਮ ਰਾਮ ਦਾਸ ਰਖਿਆ ਗਿਆ। ਹਿੰਦੂ ਘਰਾਂ ਵਿਚ ਵੱਡੇ ਪੁੱਤਰ ਨੂੰ 'ਜੇਠਾ' ਵੀ ਕਿਹਾ ਜਾਂਦਾ ਰਿਹਾ ਹੈ। ਇਸ ਲਈ ਆਪ ਦਾ ਘਰ ਦਾ ਨਾਮ ਜੇਠਾ ਹੀ ਪੱਕ ਗਿਆ। 'ਬੰਸਾਵਲੀ-ਨਾਮਾ' ਅਨੁਸਾਰ ਆਪ ਤੋਂ ਦੋ ਸਾਲ ਛੋਟੇ ਆਪ ਦੇ ਭਰਾ ਦਾ ਨਾਮ ਹਰਿਦਿਆਲ ਸੀ ਅਤੇ ਛੋਟੀ ਭੈਣ ਰਾਮਦਾਸੀ ਨਾਮ ਦੀ ਸੀ।[1] ਮੈਕਾਲਿਫ ਨੇ ਜੇਠਾ ਨੂੰ ਸੋਹਣਾ, ਸੁਣੱਖਾ ਹਸੂੰ ਹਸੂੰ ਕਰਦਾ ਬਾਲਕ

---

1. ਬੰਸਾਵਲੀ ਨਾਮਾ : ਕੇਸਰ ਸਿੰਘ ਛਿੱਬਰ; ਬ੍ਰਿਤਾਂਤ ਗੁਰੂ ਰਾਮ ਦਾਸ ਜੀ, ਚਰਨ ਚੌਥਾ

ਦੱਸਿਆ ਹੈ। ਆਪ ਦਾ ਪ੍ਰਤਿਭਾ ਦੀ ਵਿਕਾਸ ਮਾਤਾ ਪਿਤਾ ਦੇ ਧਾਰਮਕ ਜ਼ੀਵਨ ਦੇ ਪ੍ਰਭਾਵ ਹੇਠ ਹੋਣ ਲਗਾ ਪਰ ਮਾਂ-ਬਾਪ ਨੂੰ ਇਸ ਹੋਣਹਾਰ ਬਾਲਕ ਦੀ ਚੜ੍ਹਤਲ ਦਾ ਸਮਾਂ ਦੇਖਣਾ ਨਸੀਬ ਨਾ ਹੋਇਆ। ਆਪ ਦੀ ਛੋਟੀ ਉਮਰ ਵਿਚ ਹੀ ਆਪ ਦੇ ਮਾਤਾ ਜੀ ਚਲਾਣਾ ਕਰ ਗਏ ਅਤੇ ਕੇਵਲ ਸੱਤਾਂ ਸਾਲਾਂ ਦੇ ਹੀ ਹੋਏ ਸਨ ਕਿ ਪਿਤਾ ਹਰੀ ਦਾਸ ਜੀ ਵੀ ਗੁਜ਼ਰ ਗਏ। ਇਸ ਤਰ੍ਹਾਂ ਛੋਟੀ ਉਮਰ ਵਿਚ ਹੀ ਘਰ ਦਾ ਸਾਰਾ ਬੋਝ ਆਪ ਦੇ ਉਤੇ ਆ ਪਿਆ। ਘਰ ਦੀ ਗਰੀਬੀ ਨੇ ਆਪ ਦੀ ਪ੍ਰਤਿਭਾ ਨੂੰ ਪਾਣ ਚੜ੍ਹਾਈ ਪਰ ਆਪ ਦੀ ਬਾਕਾਇਦਾ ਵਿਦਿਆ-ਸਿਖਸ਼ਾ ਨਹੀਂ ਹੋ ਸਕੀ।

ਕਹਿੰਦੇ ਹਨ ਕਿ ਬਾਲ-ਗੁਪਾਲ ਪੰਘੂੜੇ ਤੇ ਹੀ ਪਛਾਣੇ ਜਾਂਦੇ ਹਨ। ਏਸੇ ਤਰ੍ਹਾਂ ਬੰਦੇ ਦੇ ਵਿਅਕਤਿਤਵ ਦੇ ਚਿਹਨ-ਚੱਕਰ ਕਿਸ਼ੋਰ ਅਵਸਥਾ ਵਿਚ ਹੀ ਉਭਰਨ ਲਗਦੇ ਹਨ। ਇਹੀ ਕੁਝ ਬਾਲਕ ਜੇਠਾ ਜੀ ਬਾਰੇ ਵੀ ਕਿਹਾ ਜਾ ਸਕਦਾ ਹੈ। ਮੈਕਾਲਿਫ ਦੱਸਦਾ ਹੈ ਕਿ ਇਕ ਵੇਰ ਛੋਟੀ ਉਮਰ ਵਿਚ ਹੀ ਜਦ ਘੁੰਗਣੀਆਂ ਦਾ ਥਾਲ ਲੈ ਕੇ ਵੇਚਣ ਲਈ ਆਪ ਰਾਵੀ ਨਦੀ ਵੱਲ ਜਾ ਰਹੇ ਸਨ ਤਾਂ ਓਧਰੋਂ ਕੁਝ ਸਾਧੂ ਅਸ਼ਨਾਨ ਕਰਕੇ ਵਾਪਸ ਆ ਰਹੇ ਸਨ ਜੋ ਭੁਖੇ ਵੀ ਸਨ। ਆਪ ਨੇ ਘੁੰਗਣੀਆਂ ਉਹਨਾਂ ਨੂੰ ਖਵਾ ਦਿੱਤੀਆਂ ਅਤੇ ਖਾਲੀ ਥਾਲ ਘਰ ਲੈ ਆਏ। ਇਹੀ ਸਾਖੀ ਗੁਰੂ ਨਾਨਕ ਦੇਵ ਜੀ ਦੀ ਸੱਚੇ ਸੌਦੇ ਵਾਲੀ ਸਾਖੀ ਨਾਲ ਮਿਲਦੀ ਹੈ।

ਹੋਰ ਕੋਈ ਚਾਰਾ ਨਾ ਦੇਖ ਕੇ ਆਪ ਦੀ ਨਾਨੀ ਆਪ ਨੂੰ ਪਿੰਡ ਬਾਸਰਕੇ ਆਪਣੇ ਘਰ ਲੈ ਆਈ। ਬਰਾਦਰੀ ਦੇ ਲੋਕ ਨਾਨੀ ਤੇ ਦੋਹਤਰੇ ਨੂੰ ਦਿਲਾਸਾ ਦੇਣ ਲਈ ਆਏ। (ਗੁਰੂ) ਅਮਰ ਦਾਸ ਜੀ ਵੀ ਬਾਸਰਕੇ ਦੇ ਹੀ ਵਾਸੀ ਸਨ। ਉਹ ਵੀ ਆਪ ਦੀ ਨਾਨੀ ਨਾਲ ਅਫਸੋਸ ਕਰਨ ਲਈ ਆਏ। ਬਾਲਕ ਜੇਠਾ ਨੂੰ ਵੀ ਗੁਰੂ ਜੀ ਨੇ ਦਲਾਸਾ ਦਿੱਤਾ ਹੋਵੇਗਾ। ਬਾਸਰਕੇ ਵਿਚ ਆਪ ਨਾਨੀ ਦੇ ਪਾਸ ਪੰਜ ਸਾਲ ਟਿਕੇ ਰਹੇ ਅਤੇ ਘੁੰਗਣੀਆਂ ਵੇਚਣ ਦਾ ਕੰਮ ਕਰਦੇ ਰਹੇ। "(ਗੁਰੂ) ਅਮਰਦਾਸ ਜੀ ਸੰਨ 1541 ਵਿਚ ਹੀ ਅਖੀਰਲੀ ਤੀਰਥ ਯਾਤਰਾ ਤੋਂ ਠੋਕਰ ਖਾ ਕੇ ਗੁਰੂ ਅੰਗਦ ਸਾਹਿਬ ਪਾਸ ਖਡੂਰ ਚਲੇ ਗਏ ਸਨ; ਪਰ ਜੇਠਾ ਜੀ ਨੂੰ ਉਹਨਾਂ ਨੇ ਆਪਣੇ ਦਿਲ ਵਿਚ ਡੂੰਘੀ ਥਾਂ ਦੇ ਲਈ ਹੋਈ ਸੀ। ਖਡੂਰ ਤੋਂ ਬਾਸਰਕ ਪੰਜੀ ਦਸੀਂ ਦਿਨੀਂ ਆਉਂਦੇ ਹੀ ਰਹਿੰਦੇ ਸਨ ਅਤੇ ਜੇਠਾ ਜੀ ਨੂੰ ਜ਼ਰੂਰ ਮਿਲਦੇ ਤੇ ਪਿਆਰ ਕਰਦੇ ਸਨ। ਇਹ ਪਿਆਰ ਦੁਵੱਲੀ ਮੌਲਿਆ। ਜੇਠਾ ਜੀ ਨੂੰ ਲਾਹੌਰ ਸਦਾ ਲਈ ਵਿਛੜੇ ਆਪਣੇ ਪਿਤਾ ਹਰੀਦਾਸ ਜੀ ਦੀ ਛੁਹ ਦਾ ਨਿੱਘ (ਗੁਰੂ) ਆਮਰਦਾਸ ਜੀ ਤੋਂ ਮਿਲਣ ਲਗ ਪਿਆ।"[2]

ਜਦ ਜੇਠਾ ਜੀ ਨੂੰ ਨਾਲ ਲੈ ਕੇ ਨਾਨੀ ਬਾਸਰਕੇ ਆਈ ਤਾਂ ਇਹ ਉਹ ਸਮਾਂ ਸੀ ਜਦ ਅਮਰਦਾਸ ਜੀ ਗੁਰੂ ਅੰਗਦ ਦੇਵ ਦੀ ਸ਼ਰਨ ਵਿਚ ਗਏ ਸਨ। ਗੁਰੂ ਅੰਗਦ ਦੇਵ ਜੀ ਨਾਲ ਆਪ ਦੇ ਇਸ ਮੇਲ ਦਾ ਵਸੀਲਾ ਬੀਬੀ ਅਮਰੋ ਦੇ ਰਾਹੀਂ ਬਣਿਆ ਸੀ ਜੋ ਅਮਰਦਾਸ ਜੀ ਦੇ ਛੋਟੇ ਭਾਈ ਮਾਣਕ ਚੰਦ ਦੇ ਲੜਕੇ ਜਸੂ ਜੀ ਨਾਲ ਵਿਆਹੇ ਹੋਏ ਸਨ। ਬੀਬੀ ਅਮਰੋ ਦੇ ਮੁਖੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣ ਕੇ ਅਮਰਦਾਸ ਜੀ ਗੁਰੂ

2. ਪ੍ਰਿੰਸੀਪਲ ਸਾਹਿਬ ਸਿੰਘ : 'ਪੰਜਾਬੀ ਦੁਨੀਆਂ', ਗੁਰੂ ਰਾਮ ਦਾਸ ਅੰਕ, ਨਵੰਬਰ 1962, ਪੰਨਾ 6

ਅੰਗਦ ਦੇਵ ਵੱਲ ਖਿੱਚੇ ਗਏ। ਉਹਨਾਂ ਦਾ ਬਹੁਤਾ ਸਮਾਂ ਖਡੂਰ ਹੀ ਗੁਰੂ ਜੀ ਦੀ ਸੇਵਾ ਵਿਚ ਬਤੀਤ ਹੁੰਦਾ ਅਤੇ ਵਿਚ ਵਿਚਾਲੇ ਬਾਸਰਕੇ ਵੀ ਆਉਂਦੇ ਰਹਿੰਦੇ। ਜੇਠਾ ਜੀ ਬਾਸਰਕੇ ਹੀ ਘੁੰਗਣੀਆਂ ਵੇਚਣ ਦਾ ਕੰਮ ਕਰਦੇ ਰਹੇ। ਆਪ ਪੰਜ ਸਾਲ ਬਾਸਰਕੇ ਹੀ ਰਹੇ, ਜੋ ਛੇਹਰਟੇ ਤੋਂ ਦੱਖਣ-ਪੱਛਮ ਵਾਲੀ ਸੜਕ ਉਤੇ ਅੱਠ ਕੁ ਮੀਲ ਦੀ ਵਾਟ ਉਤੇ ਹੈ, ਜਿਸ ਨੂੰ ਅੱਜ ਕਲ ਬਾਸਰਕੀ-ਗਿਲਾਂ ਕਿਹਾ ਜਾਂਦਾ ਹੈ, ਜਦਕਿ ਪੁਰਾਣਾ ਬਾਸਰਕੇ ਥੇਹ ਬਣ ਚੁਕਾ ਹੈ।

ਗੁਰੂ ਅੰਗਦ ਦੇਵ ਜੀ ਨੇ ਬਿਆਸ ਨਦੀ ਦੇ ਕੰਢੇ ਉਤੇ ਨਵਾਂ ਨਗਰ ਵਸਾਉਣ ਲਈ ਅਮਰਦਾਸ ਜੀ ਨੂੰ ਆਦੇਸ਼ ਦਿੱਤਾ ਸੀ ਜਿਸ ਦਾ ਨਾਮ ਗੋਂਦੇ ਖਤਰੀ ਨੇ ਨਾਮ ਉਤੇ ਗੋਇੰਦਵਾਲ ਰਖਿਆ ਗਿਆ ਜੋ ਖਡੂਰ ਸਾਹਿਬ ਤੋਂ ਤਿੰਨ-ਚਾਰ ਮੀਲ ਦੇ ਫਾਸਲੇ ਉਤੇ ਹੈ। ਗੋਂਦਾ ਖਤਰੀ ਦੂਜੇ ਗੁਰੂ ਜੀ ਦਾ ਸ਼ਰਧਾਲੂ ਸੀ ਅਤੇ ਉਸ ਨੇ ਆਪਣੀ ਜ਼ਮੀਨ ਉਤੇ ਇਹ ਨਗਰ ਵਸਾਉਣ ਲਈ ਬੇਨਤੀ ਕੀਤੀ ਸੀ। ਇਹ ਸੰਨ 1546 ਦੀ ਗੱਲ ਹੈ, ਜਦ ਜੇਠਾ ਜੀ ਦੀ ਉਮਰ ਬਾਰਾਂ ਸਾਲ ਦੀ ਸੀ। ਆਪ ਨਾਨੀ ਦੇ ਸਮੇਤ ਹੀ ਗੋਇੰਦਵਾਲ ਆ ਕੇ ਲੰਗਰ ਦੀ ਸੇਵਾ ਦੇ ਨਾਲ ਨਾਲ ਘੁੰਗਣੀਆਂ ਵੇਚਣ ਦਾ ਕੰਮ ਕਰਦੇ ਰਹੇ। ਗੁਰ-ਦਰਬਾਰ ਵਿਚ ਹੀ ਆਪ ਨੇ ਧਾਰਮਕ ਵਿਚਾਰ ਤੇ ਗੋਸ਼ਟੀਆਂ ਸੁਣੀਆਂ। ਅਮਰਦਾਸ ਜੀ ਦੇ ਵਸੀਲੇ ਨਾਲ ਆਪ ਗੁਰੂ ਅੰਗਦ ਸਾਹਿਬ ਦੀ ਸ਼ਰਨ ਵਿਚ ਵੀ ਆਉਣ ਲਗ ਪਏ। ਇਸ ਬਾਲਕ ਉਮਰ ਵਿਚ ਹੀ ਆਪ ਨੂੰ ਗੁਰਬਾਣੀ, ਸਤਸੰਗ ਅਤੇ ਗੁਰੂ-ਸੇਵਾ ਦੀ ਰੰਗਣ ਚੜ੍ਹਨ ਲੱਗੀ। ਆਪ ਨੇ ਪਹਿਲੇ ਗੁਰੂਆਂ ਤੇ ਗੁਰੂ ਅਮਰ ਦਾਸ ਜੀ ਦੀ ਬਾਣੀ ਦਾ ਡੂੰਘਾ ਅਧਿਐਨ ਕੀਤਾ। ਇਸ ਤਰ੍ਹਾਂ ਹੋਰ ਭੇਖਾਂ, ਧਰਮ-ਕਰਮ ਤੇ ਦਰਸ਼ਨ-ਸ਼ਾਸਤਰ ਦੀ ਅਸਲੀਅਤ ਨਾਲ ਜਾਣ-ਪਛਾਣ ਹੋਈ।

**ਵਿਆਹ**

ਗੁਰੂ ਅਮਰਦਾਸ ਜੀ ਨੇ ਪੂਰੇ ਬਾਰਾਂ ਸਾਲ ਜੇਠਾ ਜੀ ਦੇ ਸੁਭਾਉ, ਲਗਣ, ਨੇਕਨੀਤੀ, ਸੇਵਾ-ਭਾਵ ਅਤੇ ਨਿਰਮਾਨਤਾ ਨੂੰ ਬਹੁਤ ਨੇੜਿਉਂ ਤੱਕਿਆ ਸੀ ਅਤੇ ਮਨ ਹੀ ਮਨ ਵਿਚ ਉਹ ਆਪ ਦੇ ਇਹਨਾਂ ਗੁਣਾਂ ਕਾਰਨ ਖੁਸ਼ ਸਨ। ਇਕ ਵੇਰ ਗੁਰੂ ਜੀ ਨੇ ਆਪ ਨੂੰ ਪੁਛਿਆ ਕਿ ਬਾਸਰਕੇ ਛਡ ਕੇ ਏਥੇ ਅਜਿਹਾ ਸੇਵਾ ਤੇ ਸਾਦਗੀ ਦਾ ਜੀਵਨ ਕਿਉਂ ਅਪਨਾਇਆ ਹੈ, ਤਾਂ ਜੇਠਾ ਜੀ ਨੇ ਉਤਰ ਦਿੱਤਾ ਕਿ ਸਰੀਰਕ ਲੋੜਾਂ ਤੇ ਸੰਸਾਰਕ ਖਾਹਿਸ਼ਾਂ ਛਡ ਕੇ ਮੈਂ ਗੁਰੂ-ਸ਼ਰਨ ਵਿਚ ਆਇਆ ਹਾਂ। ਗੁਰੂ ਜੀ ਨੇ ਕਿਹਾ ਕਿ ਸੱਚੀ ਪਾਤਸ਼ਾਹੀ ਵੀ ਉਸ ਨੂੰ ਹੀ ਮਿਲਦੀ ਹੈ ਜੋ ਇਸ ਤਰ੍ਹਾਂ ਦੀ ਭਾਵਨਾ ਰਖ ਕੇ ਸੇਵਾ ਕਰਦਾ ਹੈ। ਇਸ ਤਰ੍ਹਾਂ ਸ਼ਾਇਦ ਗੁਰੂ ਅਮਰਦਾਸ ਜੀ ਨੇ ਇਸ ਹੀਰੇ ਨੂੰ ਆਪ ਹੀ ਲਭ ਕੇ ਆਪਣੇ ਖਾਨਦਾਨੀ ਤਾਜ ਵਿਚ ਮੜ੍ਹਨ ਦਾ ਮਨ ਬਣਾ ਲਿਆ ਸੀ।

1552 ਵਿਚ ਗੁਰੂ ਅੰਗਦ ਦੇਵ ਜੀ ਨੇ ਚਲਾਣੇ ਤੋਂ ਪਹਿਲਾਂ ਗੁਰ-ਗੱਦੀ ਗੁਰੂ ਅਮਰਦਾਸ ਜੀ ਨੂੰ ਦਿੱਤੀ। ਉਸੇ ਸਾਲ ਹੀ ਆਪ ਦੀ ਛੋਟੀ ਲੜਕੀ ਬੀਬੀ ਭਾਨੀ ਲਈ ਵਰ ਲਭਣ ਦੀ ਗੱਲ ਘਰ ਵਿਚ ਹੋਈ। ਗੁਰੂ ਜੀ ਨੇ ਆਪਣੀ ਪਤਨੀ ਬੀਬੀ ਮਨਸਾ ਦੇਵੀ ਨੂੰ ਜਦ ਪੁਛਿਆ ਕਿ ਲੜਕਾ ਕਿਸ ਤਰ੍ਹਾਂ ਦਾ ਹੋਵੇ ਤਾਂ ਬੀਬੀ ਜੀ ਨੇ ਸਭਾਵਕ ਹੀ ਬਾਹਰ ਘੁੰਗਣੀਆਂ ਦਾ ਥਾਲ ਲੈ ਕੇ ਬੈਠੇ ਜੇਠਾ ਜੀ ਵੱਲ ਦੇਖ ਕੇ ਕਿਹਾ ਕਿ ਇਸ ਤਰ੍ਹਾਂ

ਦੇ ਸਭਾਉ ਤੇ ਸੇਵਾ-ਭਾਲ ਵਾਲਾ ਹੋਵੇ । ਗੁਰੂ ਜੀ ਬੋਲੇ ਕਿ ਇਸ ਤਰ੍ਹਾਂ ਦਾ ਤਾਂ ਇਕੋ ਅਤੇ ਇਹੀ ਹੈ, ਹੋਰ ਨਹੀਂ ਹੋ ਸਕਦਾ । ਉਸੇ ਸਮੇ ਗੁਰੂ ਜੀ ਨੇ ਇਹ ਕਹਿੰਦੇ ਹੋਏ ਕਿ ਮਨ-ਇਛਤ ਵਰ ਮਿਲ ਗਿਆ ਹੈ, ਜੇਠਾ ਜੀ ਨੂੰ ਸੱਦ ਕੇ ਬੀਬੀ ਭਾਨੀ ਦੀ ਮੰਗਣੀ ਆਪ ਨਾਲ ਕਰ ਦਿੱਤੀ । ਦਸੰਬਰ, 1552 ਵਿਚ, ਉੱਨੀ ਸਾਲ ਦੀ ਉਮਰ ਵਿਚ ਆਪ ਦਾ ਵਿਆਹ ਹੋ ਗਿਆ ।

ਬੀਬੀ ਭਾਨੀ ਚਾਰ ਭੈਣ-ਭਰਾਵਾਂ ਵਿਚ ਸਭ ਤੋਂ ਛੋਟੀ ਸੀ । ਆਪ ਤੋਂ ਵੱਡੀ ਬੀਬੀ ਦਾਨੀ ਦੀ ਸ਼ਾਦੀ ਪਹਿਲਾਂ ਹੀ ਬੇਦੀ ਵੰਸ ਦੇ ਭਾਈ ਰਾਮਾ ਜੀ ਨਾਲ ਹੋ ਚੁਕੀ ਸੀ । ਇਤਿਹਾਸਕਾਰਾਂ ਨੇ ਬੀਬੀ ਭਾਨੀ ਨੂੰ ਬੜੀ ਗੁਣਵਾਨ ਦੱਸਿਆ ਹੈ । ਆਪ ਸੁਭਾਓ ਦੇ ਸਾਦਾ ਤੇ ਸੇਵਾ ਦੇ ਪੁਜ ਸਨ । 'ਸੂਰਜ ਪ੍ਰਕਾਸ਼' ਅਨੁਸਾਰ ਆਪ ਗੁਰੂ-ਪੁੱਤਰੀ ਹੋਣ ਦੇ ਨਾਲ ਗੁਰ-ਸਿੱਖ ਵੀ ਸਨ :

ਰਹੈ ਨਿੰਮ੍ਰ ਬਹੁ ਸੇਵ ਕਮਾਵਹਿ ।
ਅਨੁਸਾਰੀ ਹੋਇ ਸਦਾ ਚਿਤਾਵਹਿ ।

ਮੈਕਾਲਫ ਨੇ ਦੱਸਿਆ ਹੈ ਕਿ ਇਕ ਗੁਰ-ਸਿੱਖ ਬੀਬੀ ਭਾਨੀ ਦੀ ਸ਼ਾਦੀ ਦੇ ਸਮੇਂ ਆਪ ਨੂੰ ਰੇਸ਼ਮ ਦੇ ਬਸਤਰ ਤੇ ਗਹਿਣੇ ਬਣਾ ਕੇ ਦੇਣਾ ਚਾਹੁੰਦਾ ਸੀ, ਕਿਉਂਕਿ ਉਸ ਅਨੁਸਾਰ ਨਵ-ਵਿਆਹਤਾ ਨੂੰ ਸਾਦਾ ਕਪੜੇ ਵਰਜਤ ਸਨ । ਇਹ ਸੁਣ ਕੇ ਬੀਬੀ ਭਾਨੀ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਇਹ ਸਲੋਕ ਪੜ੍ਹ ਕੇ ਦਿਖਾਵੇ ਦੀਆਂ ਵਸਤਾਂ ਵਲੋਂ ਆਪਣੀ ਅਰੁਚੀ ਪ੍ਰਗਟਾਈ :

ਕੂੜ ਸੁਇਨਾ ਕੂੜ ਰੁਪਾ ਕੂੜ ਪੈਨਣਹਾਰ ॥
ਕੂੜ ਕਾਇਆ ਕੂੜ ਕਪੜ ਕੂੜ ਰੂਪ ਅਪਾਰ ॥

ਬੀਬੀ ਭਾਨੀ ਦੀ ਵਿਸ਼ੇਸ਼ਤਾ ਇਹ ਹੈ ਕਿ ਆਪ ਗੁਰ-ਸੰਤਾਨ ਸਨ, ਗੁਰ-ਪਤਨੀ ਸਨ ਤੇ ਬਾਦ ਵਿਚ ਗੁਰ-ਮਾਤਾ ਵੀ ਬਣੇ । ਦੂਜੇ ਪਾਸੇ ਜੇਠਾ ਜੀ ਨੂੰ ਆਪਣਾ ਜਵਾਈ ਬਣਾ ਕੇ ਤੀਜੇ ਗੁਰੂ ਜੀ ਨੇ ਜਿਸ ਵਡਿਆਈ ਦਾ ਪਾਤਰ ਆਪ ਨੂੰ ਦਰਸਾਇਆ ਉਸ ਦਾ ਪਤਾ ਗੁਰੂ ਰਾਮਦਾਸ ਜੀ ਦੀਆਂ ਇਹਨਾਂ ਤੁਕਾਂ ਤੋਂ ਮਿਲਦਾ ਹੈ :

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ
ਸਾ ਬਿਧਿ ਤੁਮ ਹਰਿ ਜਾਣਹੁ ਆਪੇ ।
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ । (ਗ੍ਰੰਥ ਸਾਹਿਬ : ਪੰਨਾ 167)

ਗੁਰੂ-ਘਰ ਵਿਚ ਅਜਿਹੀ ਵਡਿਆਈ ਦਾ ਪਾਤਰ ਹੋਣ ਉਪਰੰਤ ਵੀ ਰਾਮਦਾਸ ਜੀ ਦੀ ਨਿਰਮਾਣਤਾ, ਸੇਵਾ-ਭਾਵਨਾ ਆਚਾਰ-ਵਿਹਾਰ ਵਿਚ ਕੋਈ ਫਰਕ ਨਹੀਂ ਪਿਆ । ਸਗੋਂ ਇਹ ਸਿਫਤਾਂ ਕੁੰਦਨ ਵਾਂਗ ਹੋਰ ਵੀ ਚਮਕੀਆਂ । ਇਸ ਕਥਨ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਵਿਆਹ ਦੇ ਇੱਕੀ ਸਾਲ ਬਾਦ ਵੀ ਜਿਸ ਲਗਨ ਅਤੇ ਸਿਦਕ ਨਾਲ਼ ਆਪ ਨੇ ਗੁਰੂ ਘਰ ਅਤੇ ਗੁਰ-ਆਸ਼ੇ ਦੀ ਸੇਵਾ ਕੀਤੀ ਉਸ ਦੇ ਫਲ-ਰੂਪ ਗੁਰ-ਗੱਦੀ ਦਾ ਹੱਕਦਾਰ ਤੇ ਯੋਗ-ਪੁਰਸ਼ ਵੀ ਆਪ ਨੂੰ ਹੀ ਸਮਝਿਆ ਗਿਆ । ਸ਼ਾਦੀ ਉਤੇ ਢੁਕਾ

ਦੇ ਸਮੇਂ ਜਦ ਗੁਰੂ ਅਮਰਦਾਸ ਜੀ ਨੇ ਆਪ ਕਿਹਾ ਕਿ ਉਹਨਾਂ ਦੀ ਰੀਤ ਅਨੁਸਾਰ ਜਵਾਈ ਦੇ ਪਹਿਲੀ ਵੇਰ ਘਰ ਆਉਣ ਸਮੇਂ ਉਸ ਤੋਂ ਪੁਛਿਆ ਜਾਂਦਾ ਹੈ ਕਿ ਉਸ ਦੀ ਕੀ ਮੰਗ ਹੈ, ਤਾਂ ਜੇਠਾ ਜੀ ਨੇ 'ਰਹਿਰਾਸ' ਵਿਚ ਦਰਜ ਰਾਗ ਗੂਜਰੀ ਵਾਲਾ ਇਹ ਸ਼ਬਦ ਉਚਾਰਿਆ :

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਬਿਨਉ ਕਰਉ ਗੁਰ ਪਾਸਿ ।
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ।
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ।
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਿਰਾਸਿ ।[3]

**ਬੇਪਰਵਾਹੀਆਂ ਤੇ ਜ਼ਿੰਮੇਵਾਰੀਆਂ**

ਜੇਠਾ ਜੀ ਦੇ ਸੇਵਾ-ਭਾਵ ਦਾ ਇਹ ਹਾਲ ਸੀ ਕਿ ਕਈ ਕਈ ਦਿਨ ਆਪ ਇਸ ਤਰ੍ਹਾਂ ਬਾਉਲੀ ਦੀ ਸੇਵਾ ਵਿਚ ਜੁਟੇ ਰਹਿੰਦੇ ਕਿ ਗੁਰੂ ਅਮਰਦਾਸ ਜੀ ਦੇ ਦਰਬਾਰ ਦੀ ਹਾਜ਼ਰੀ ਵੀ ਨਾ ਭਰ ਸਕਦੇ । ਕਹਿੰਦੇ ਹਨ ਕਿ ਇਸ ਸੇਵਾ ਸਮੇਂ ਆਪ ਨੇ ਛੇ ਸਾਲ ਮੁੜਾਸਾ ਵੀ ਸਿਰੋਂ ਨਹੀਂ ਉਤਾਰਿਆ । ਭਾਵ ਇਹ ਕਿ ਤੜਕਸਾਰ ਤੋਂ ਲੈ ਕੇ ਰਾਤ ਤੱਕ ਸੇਵਾ ਵਿਚ ਲੱਗੇ ਰਹਿਣ ਕਰਕੇ ਦੇਖਣ ਵਾਲੇ ਨੂੰ ਇਹ ਪ੍ਰਭਾਵ ਪੈਂਦਾ ਕਿ ਸ਼ਾਇਦ ਦਿਨੇ-ਰਾਤ ਇਹ ਮੜਾਸਾ ਸਿਰ ਤੇ ਬਝਾ ਰਹਿੰਦਾ ਹੈ । ਬਾਉਲੀ ਦੀ ਕਾਰ-ਸੇਵਾ, ਕਾਮਿਆਂ ਦੇ ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ, ਗੁਰੂ ਦਰਸ਼ਨਾਂ ਵਾਸਤੇ ਆਈਆਂ ਸੰਗਤਾਂ ਦੀ ਆਉ-ਭਗਤ ਕਰਦਿਆਂ ਨਾ ਕਦੇ ਆਪ ਨੇ ਅਕੇਵਾਂ ਜਾਂ ਥਕੇਵਾਂ ਅਨੁਭਵ ਕੀਤਾ, ਨਾ ਹੋਰਨਾਂ ਨੂੰ ਮਹਿਸੂਸ ਹੋਣ ਦਿੱਤਾ । ਬਾਕੀ ਸਾਥੀਆਂ ਤੇ ਸੰਗੀਆਂ ਨੂੰ ਗੁਰੂ-ਘਰ ਵਿਚ ਆਪਣੇ ਨਿਵੇਕਲੇ ਸਥਾਨ ਜਾਂ ਉਚੇਰੇ ਹੋਣ ਦਾ ਅਹਿਸਾਸ ਵੀ ਨਾ ਹੋਣ ਦਿੱਤਾ ।

ਇਕ ਵੇਰ ਲਾਹੌਰ ਤੋਂ ਇਕ ਸੰਗ ਤੀਰਥ-ਯਾਤਰਾ ਉਤੇ ਜਾਂਦਾ ਹੋਇਆ ਬਿਆਸ ਨਦੀ ਦੇ ਪੱਤਣ ਉਤੇ ਗੋਇੰਦਵਾਲ ਆ ਠਹਿਰਿਆ । ਉਸ ਵਿਚ ਜੇਠਾ ਜੀ ਦੀ ਬਰਾਦਰੀ ਦੇ ਕੁਝ ਬੰਦੇ ਵੀ ਸਨ, ਜੋ ਇਹਨਾਂ ਨੂੰ ਮਿਲਣ ਲਈ ਆਏ । ਉਸ ਸਮੇਂ ਜੇਠਾ ਜੀ ਬਉਲੀ ਦੀ ਕਾਰ ਵਿਚ ਲਗੇ ਹੋਏ ਹੋਣ ਕਰਦੇ ਮਿਟੀ-ਗਾਰੇ ਨਾਲ ਲਿਬੜੇ ਹੋਏ ਸਨ । ਸੋਢੀਆਂ ਨੇ ਆਪਣੀ ਬਰਾਦਰੀ ਦੇ ਇਸ ਯੁਵਕ ਨੂੰ ਇਸ ਹਾਲਤ ਵਿਚ ਦੇਖਿਆ ਤਾਂ ਬੜਾ ਬੁਰਾ ਮਨਾਇਆ ਕਿ ਉਹ ਆਪਣੇ ਸਹੁਰੇ-ਘਰ ਇਸ ਹਾਲਤ ਵਿਚ ਰਹਿੰਦਾ ਹੈ । ਇਸ ਦਾ ਗਿਲਾ ਉਹਨਾਂ ਨੇ ਗੁਰੂ ਅਮਰਦਾਸ ਜੀ ਪਾਸ ਜਾ ਕੇ ਕੀਤਾ ਕਿ ਉਹਨਾਂ ਦੇ ਘਰ ਆਪਣੇ ਜਵਾਈ ਨਾਲ ਇਸ ਤਰ੍ਹਾਂ ਦਾ ਵਰਤਾਉ ਹੁੰਦਾ ਹੈ । ਗੁਰੂ ਜੀ ਨੇ ਬੜੀ ਨਰਮਾਈ ਨਾਲ ਉੱਤਰ ਦਿੱਤਾ ਕਿ ਇਹਨਾਂ ਦੇ ਸਰੀਰ ਉਤੇ ਇਹ ਮਿੱਟੀ-ਗਾਰਾ ਨਹੀਂ, ਸਗੋਂ ਇਹਨਾਂ ਦੀ ਵਡਿੱਤਣ ਦਾ ਕੇਸਰ ਤੇ ਗੁਲਾਲ ਹੈ, ਸਿਰ ਉਤੇ ਮੁੜਾਸਾ ਨਹੀਂ ਸਗੋਂ ਚਾਰ ਚੱਕ ਦੀ ਪਾਤਸ਼ਾਹੀ ਦਾ ਛਤਰ ਝੂਲਦਾ ਹੈ ।

ਸੋਢੀ ਤਾਂ ਆਪਣੇ ਬਰਾਦਰੀ-ਅਭਿਮਾਨ ਦਾ ਦਿਖਾਵਾ ਕਰਕੇ ਤੁਰਦੇ ਬਣੇ; ਪਰ

---

3. ਮੈਕਾਲਫ, ਸਿੱਖ ਰਿਲਿਜਨ, ਜਿਲਦ ਦੂਜੀ, 1963, ਪੰਨਾ 91

ਜੇਠਾ ਜੀ ਨੂੰ ਉਹਨਾਂ ਦੇ ਇਸ ਉਲ੍ਹਾਮੇ ਉਤੇ ਲਜਿਆ ਮਹਿਸੂਸ ਹੋਈ ਅਤੇ ਆਪਣੀ ਬਰਾਦਰੀ ਵਾਲਿਆਂ ਦੀ ਨਿਸ਼ਠੁਰਤਾ ਬਾਰੇ ਉਹਨਾਂ ਨੇ ਗੁਰੂ ਜੀ ਦੇ ਪੈਰਾਂ ਉਤੇ ਡਿਗ ਕੇ ਖਿਮਾਂ ਮੰਗੀ।

ਜੇਠਾ ਜੀ ਨੂੰ ਮਾਇਆ ਜਾਂ ਸੰਸਾਰਕ ਵਸਤਾਂ ਨਾਲ ਕੋਈ ਮੋਹ ਨਹੀਂ ਸੀ। ਇਕ ਵੇਰ ਕਿਸੇ ਧਨਾਡ ਸ਼ਰਧਾਲੂ ਨੇ ਗੁਰੂ ਅਮਰਦਾਸ ਦੀ ਨੂੰ ਸੁਚੇ ਮੋਤੀਆਂ ਦੀ ਮਾਲਾ ਭੇਟ ਕੀਤੀ ਜੋ ਆਪ ਨੇ ਜੇਠਾ ਜੀ ਨੂੰ ਦੇ ਦਿੱਤੀ। ਉਹਨੀਂ ਦਿਨੀਂ ਹੀ ਜੇਠਾ ਜੀ ਦੀ ਨਜ਼ਰ ਇਕ ਅਜਿਹੇ ਮਲੰਗ ਫਕੀਰ ਉਤੇ ਪਈ ਜੋ ਗੁਰੂ ਅਮਰਦਾਸ ਜੀ ਨੂੰ ਬੋਲ ਕਬੋਲ ਬੋਲਦਾ ਰਹਿੰਦਾ ਸੀ ਕਿ ਉਸ ਨੂੰ ਦਾਨ-ਬਖਸ਼ੀਸ਼ ਨਹੀਂ ਦੇਂਦੇ। ਜੇਠਾ ਜੀ ਨੇ ਉਸ ਦਾ ਮੂੰਹ ਬੰਦ ਕਰਨ ਲਈ ਉਹ ਮੋਤੀਆਂ ਦੀ ਮਾਲਾ ਉਸ ਨੂੰ ਦੇ ਦਿੱਤੀ, ਜਿਸ ਨਾਲ ਉਹ ਫਕੀਰ ਕੁਝ ਦਿਨਾਂ ਲਈ ਚੁਪ ਕਰ ਗਿਆ। ਗੁਰੂ ਜੀ ਨੂੰ ਪਤਾ ਲੱਗਾ ਤਾਂ ਉਹ ਜੇਠਾ ਜੀ ਦੀ ਬੇਪਰਵਾਹੀ ਉਤੇ ਖੁਸ਼ ਤਾਂ ਹੋਏ, ਪਰ ਨਾਲ ਹੀ ਇਹ ਵੀ ਕਿਹਾ ਕਿ ਨਿੰਦਕ ਇਸ ਤਰ੍ਹਾਂ ਚੁਪ ਨਹੀਂ ਕਰ ਸਕਦਾ, ਕਿਉਂਕਿ ਇਸ ਆਦਤ ਨੂੰ ਉਹ ਆਪਣਾ ਧੰਦਾ ਹੀ ਬਣਾ ਲਏਗਾ। ਇਸ ਤਰ੍ਹਾਂ ਹੀ ਹੋਇਆ, ਕੁਝ ਦਿਨਾਂ ਬਾਦ ਉਹ ਫਕੀਰ ਮੁੜ ਬੋਲ-ਕਬੋਲ ਬੋਲਣ ਲਗ ਪਿਆ।

ਮਾਇਆ ਤੇ ਪਦਾਰਥਾਂ ਵਲੋਂ ਬੇਪਰਵਾਹੀ ਦਾ ਮਤਲਬ ਇਹ ਨਹੀਂ ਕਿ ਜੇਠਾ ਜੀ ਸੰਸਾਰਕ ਜ਼ਿੰਮੇਵਾਰੀਆਂ ਵਲੋਂ ਬੇਪਰਵਾਹ ਸਨ। ਸਗੋਂ, ਹਕੀਕਤ ਇਹ ਹੈ ਕਿ ਗੁਰੂ-ਘਰ ਦੇ ਦੋਖੀਆਂ, ਚੁਗਲ-ਖੋਰਾਂ ਤੇ ਬਾਦਸ਼ਾਹ ਪਾਸ ਮਹਜ਼ਰ-ਨਾਮਾ ਪੇਸ਼ ਕਰਨ ਵਾਲਿਆਂ ਦਾ ਆਪ ਨੇ ਆਪਣੀ ਕਲਮ (ਬਾਣੀ) ਅਤੇ ਕਰਮ ਨਾਲ ਅਜਿਹਾ ਮੁਕਾਬਲਾ ਕੀਤਾ ਕਿ ਵਿਰੋਧੀਆਂ ਦੇ ਦੰਦ ਖੱਟੇ ਹੋ ਗਏ। ਗੋਇੰਦਵਾਲ ਦਾ ਤਪਾ ਗੁਰੂ ਜੀ ਦੇ ਵਿਰੁਧ ਬੜਾ ਭੰਡੀ-ਪਰਚਾਰ ਕਰਦਾ ਸੀ ਕਿ ਇਹਨਾਂ ਨੇ ਸਾਰੀ ਧਾਰਮਕ ਮਰਯਾਦਾ ਵਿਗਾੜ ਦਿੱਤੀ ਹੈ। ਇਸ ਤਪੇ ਦਾ ਸੰਬੰਧ ਉਸ ਜੋਗੀ ਨਾਲ ਸੀ ਜਿਸ ਦੇ ਚੁਕੇ-ਚੁਕਾਏ ਖਡੂਰ ਦੇ ਵਸਨੀਕਾਂ ਨੇ ਕਿਸੇ ਸਮੇਂ ਗੁਰੂ ਅੰਗਦ ਦੇਵ ਨੂੰ ਪਿੰਡ ਛਡਣ ਲਈ ਮਜਬੂਰ ਕੀਤਾ ਸੀ ਅਤੇ ਫੇਰ ਉਹ ਦਾ ਬੁਰਾ ਹਸ਼ਰ ਹੋਇਆ ਸੀ। ਇਹੀ ਤਪਾ ਗੋਇੰਦਵਾਲ ਦੇ ਗੋਂਦੇ ਮਰਵਾਹੇ ਦਾ ਪਰੋਹਤ ਵੀ ਸੀ। ਗੋਂਦੇ ਮਰਵਾਹੇ ਦਾ ਪੁੱਤਰ ਵੀ ਇਸ ਤਪੇ ਨਾਲ ਮਿਲ ਕੇ ਗੁਰੂ ਜੀ ਦੇ ਵਿਰੁਧ ਸਾਜ਼ਸ਼ਾਂ ਕਰਦਾ ਸੀ ਅਤੇ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਫਰਿਆਦੀ ਬਣ ਕੇ ਵੀ ਪੇਸ਼ ਹੋਇਆ ਸੀ ਕਿ ਗੁਰੂ ਨੇ ਮੇਰੀ ਜ਼ਮੀਨ ਉਤੇ ਕਬਜ਼ਾ ਕਰ ਲਿਆ ਹੈ। ਜੇਠਾ ਜੀ (ਗੁਰੂ ਰਾਮਦਾਸ) ਨੇ ਰਾਗ ਗਉੜੀ ਦੀ ਵਾਰ ਵਿਚ ਇਹਨਾਂ ਗੁਰੂ ਨਿੰਦਕਾਂ ਅਤੇ ਦੋਖੀਆਂ ਦਾ ਪਾਜ ਉਘਾੜਿਆ ਹੈ। ਇਸ ਵਿਚ ਗੁਰੂ ਅੰਗਦ ਦੇਵ ਦੇ ਲੜਕੇ ਦਾਤੂ ਵਲੋਂ ਹੋਏ ਵਿਰੋਧ ਦਾ ਵੀ ਜ਼ਿਕਰ ਹੈ ਜੋ ਤੀਜੇ ਗੁਰੂ ਜੀ ਦੀ ਥਾਂ ਆਪਣੇ ਆਪ ਨੂੰ ਗੁਰ-ਗੱਦੀ ਦਾ ਹੱਕਦਾਰ ਸਮਝਦਾ ਸੀ। ਲੋਕਾਂ ਦੀ ਨਜ਼ਰ ਵਿਚ ਤਪੇ ਦੀ ਅਤੇ ਸ਼ਾਹੀ ਦਰਬਾਰ ਵਿਚ ਹੋਈ ਮਰਵਾਹੇ ਦੇ ਲੜਕੇ ਦੀ ਖੱਜਲ-ਖਵਾਰੀ ਦਾ ਨਕਸ਼ਾ ਇਸ ਵਾਰ ਵਿਚ ਇਸ ਪ੍ਰਕਾਰ ਪੇਸ਼ ਹੋਇਆ ਹੈ :

ਪੰਚ ਲੋਕ ਸਭਿ ਹਸਣ ਲਗੇ ਤਪਾ ਲੋਭਿ ਲਹਰ ਹੈ ਗਾਲਿਆ।

ਭਾਈ ਇਹੁ ਤਪਾ ਨ ਹੋਈ ਬਗਲਾ ਹੈ ਬਹਿ ਸਾਧ ਜਨ ਵੀਚਾਰਿਆ ।

ਗੁਰੂ ਸਾਹਿਬਾਂ ਨੇ ਜੋ ਨਵਾਂ ਪੰਥ ਚਲਾਇਆ ਸੀ ਉਸ ਕਾਰਨ ਪੁਰਤਨ-ਪੰਥੀ ਅਤੇ ਸਨਾਤਨੀ ਧਰਮ ਦੇ ਠੇਕੇਦਾਰਾਂ ਦੀ ਦੁਕਾਨਦਾਰੀ ਨੂੰ ਸੱਟ ਲਗੀ ਸੀ । ਲੋਕ ਅੰਧ-ਵਿਸ਼ਵਾਸ ਅਤੇ ਵਾਧੂ ਦੀਆਂ ਰਸਮਾਂ-ਰੀਤਾਂ ਦੇ ਸਿਕੰਜੇ ਵਿਚੋਂ ਨਿਕਲ ਰਹੇ ਸਨ । ਤਪੇ-ਤਪੀਸ਼ਰਾਂ, ਜੋਗੀ-ਜੰਗਮਾਂ, ਪੰਡਤ-ਪੁਜਾਰੀਆਂ ਦੀ ਸਮਾਜਕ-ਜੀਵਨ ਉਤੇ ਪਕੜ ਢਿਲੀ ਪੈ ਰਹੀ ਸੀ । ਗੁਰਬਾਣੀ ਦੇ ਪਰਚਾਰ ਨਾਲ ਜ਼ਾਤ-ਪਾਤ; ਰੂੜ੍ਹੀਵਾਦ ਤੇ ਦਕਿਆਨੂਸੀ ਦੀਆਂ ਨੀਹਾਂ ਹਿੱਲਣ ਲਗੀਆਂ ਸਨ । ਲੋਕ ਜਾਗਰਤ ਹੋ ਕੇ, ਧਾਰਮਕ ਵਿਚੋਲਿਆਂ ਦੀ ਪਰਵਾਹ ਨਾ ਕਰਦੇ ਹੋਏ, ਧਰਮ ਨਾਲ ਸਿਧਾ ਸੰਬੰਧ ਜੋੜ ਰਹੇ ਸਨ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

ਮੰਨੈ ਮਗੁ ਨ ਚਲੈ ਪੰਥੁ ।
ਮੰਨੈ ਧਰਮ ਸੇਤੀ ਸਨਬੰਧੁ ।

ਏਸੇ ਲਈ ਗੁਰੂ ਘਰ ਦੇ ਦੋਖੀਆਂ ਅਤੇ ਸਤਾਨਤ ਪੰਥੀਆਂ ਨੇ ਇਕ 'ਮਹਜਰ ਨਾਮਾ' ਤਿਆਰ ਕੀਤਾ ਜਿਸ ਵਿਚ ਗੁਰੂ ਨਾਨਕ ਦੇਵ ਦੇ ਚਲਾਏ ਹੋਏ ਨਵੇਂ ਪੰਥ ਉਤੇ ਦੋਸ਼ ਲਗਾਇਆ ਗਿਆ ਸੀ ਕਿ ਇਸ ਨਾਲ ਪੁਰਾਤਨ ਪੰਥ ਦੀ ਮਰਯਾਦਾ ਭੰਗ ਹੋਈ ਹੈ । ਨਾਲ ਹੀ ਇਹ ਵੀ ਕਿਹਾ ਗਿਆ ਸੀ ਕਿ ਕਿਵੇਂ ਇਸ ਪੰਥ ਦੇ ਤੀਜੇ ਗੁਰੂ ਨੇ ਲੰਗਰ ਵਿਚ ਚਾਰੇ ਵਰਨਾਂ ਦੇ ਲੋਕਾਂ ਨੂੰ ਇਕ ਪੰਗਤ ਵਿਚ ਬਿਠਾ ਕੇ, ਊਚ ਤੇ ਨੀਚ ਨੂੰ ਬਰਾਬਰ ਦਾ ਦਰਜਾ ਦੇ ਕੇ ਵਰਣ-ਆਸ਼ਰਮ ਦਾ ਵਿਰੋਧ ਸ਼ੁਰੂ ਕਰ ਦਿੱਤਾ ਹੈ ਜਿਸ ਕਾਰਨ ਪਿੱਤਰਾ-ਪੂਜਾ ਅਤੇ ਬ੍ਰਾਹਮਣਾਂ ਦੀ ਮਨੌਤ ਖਤਮ ਹੋ ਰਹੀ ਹੈ । ਬ੍ਰਾਹਮਣਾਂ ਨੂੰ ਇਸ ਗੱਲ ਦੀ ਚਿੰਤਾ ਸੀ ਕਿ ਵੇਦ-ਪਾਠ ਦੀ ਥਾਂ ਗੁਰੂ-ਬਾਣੀ ਅਨੁਸਾਰ ਧਰਮ ਦੇ ਨਵੇਂ ਅਰਥ ਕਢੇ ਜਾ ਰਹੇ ਸਨ ਅਤੇ ਲੋਕਾਂ ਨੂੰ ਦੇਵੀ-ਦੇਵਤਿਆਂ ਦੀ ਪੂਜਾ ਤੋਂ ਬੇਮੁਖ ਕੀਤਾ ਜਾ ਰਿਹਾ ਸੀ । ਇਹ 1566 ਦੀ ਗੱਲ ਹੈ, ਜਦ ਅਕਬਰ ਇਕ ਮੁਹਿੰਮ ਉਤੇ ਪੰਜਾਬ ਆਇਆ ਅਤੇ ਲਾਹੌਰ ਵਿਖੇ ਠਹਿਰਿਆ ਹੋਇਆ ਸੀ । ਉਸ ਨੇ ਗੁਰੂ ਜੀ ਨੂੰ ਇਸ ਸ਼ਿਕਾਇਤ ਬਾਰੇ ਸਫਾਈ ਪੇਸ਼ ਕਰਨ ਲਈ ਸੁਨੇਹਾ ਭੇਜਿਆ । ਇਸ ਦੇ ਉੱਤਰ ਵਿਚ ਗੁਰੂ ਜੀ ਨੇ ਇਹੀ ਠੀਕ ਸਮਝਿਆ ਕਿ ਭਾਈ ਜੇਠਾ ਜੀ ਨੂੰ ਇਹਨਾਂ ਸ਼ੰਕਿਆਂ ਦੀ ਨਵਿਰਤੀ ਲਈ ਬਾਦਸ਼ਾਹ ਪਾਸ ਭੇਜਿਆ ਜਾਵੇ, ਕਿਉਂਕਿ ਗੁਰੂ ਜੀ ਦੀ ਨਜ਼ਰ ਵਿਚ ਆਪ ਹੀ ਸਭ ਤੋਂ ਯੋਗ ਗੁਰ-ਸਿੱਖ ਸਨ ਜੋ ਕਿਸੇ ਵੱਡੇ ਤੋਂ ਵੱਡੇ ਵਿਅਕਤੀ ਅੱਗੇ ਬਿਨਾਂ ਕਿਸੇ ਭੈ ਜਾਂ ਸੰਕੋਚ ਦੇ ਵਿਚਾਰ ਸਕਦੇ ਅਤੇ ਕਿਸੇ ਵੀ ਆਰੋਪ ਦਾ ਉੱਤਰ ਦ ਸਕਦੇ ਸਨ । ਉਸ ਸਮੇਂ ਆਪ ਦੀ ਉਮਰ 32 ਸਾਲ ਅਤੇ ਗੁਰੂ ਅਮਰਦਾਸ ਜੀ ਦੀ 87 ਸਾਲ ਦੀ ਸੀ ।

ਅਕਬਰ ਦੇ ਦਰਬਾਰ ਵਿਚ ਬ੍ਰਾਹਮਣਾਂ ਅਤੇ ਸਨਾਤਨੀਆਂ ਨੇ ਆਪਣੇ ਇਲਜ਼ਾਮ ਦੁਹਰਾਹੇ ਕਿ ਕਿਵੇਂ ਇਸ ਨਵੇਂ ਪੰਥ ਵਾਲਿਆਂ ਨੇ ਤੀਰਥ-ਅਸ਼ਨਾਨ, ਸੰਸਕ੍ਰਿਤ ਵੇਦ-ਪਾਠ, ਮੂਰਤੀ-ਪੂਜਾ, ਗਾਇਤ੍ਰੀ-ਸੰਧਿਆ, ਸ਼ਾਸਤਰੀ ਰੀਤਾਂ ਤੇ ਵਰਣ-ਆਸ਼ਰਮ ਦੀ ਮਨੌਤ ਨੂੰ ਛਡ ਦਿੱਤਾ ਹੈ ਅਤੇ ਆਪਣੀ ਧਰਮਸਾਲ ਦੇ ਦਰਵਾਜ਼ੇ ਚਾਰੇ ਵਰਨਾਂ ਲਈ ਖੋਲ੍ਹ ਦਿੱਤੇ ਹਨ ਜਿਸ ਨਾਲ ਧਾਰਮਕ ਤੇ ਸਮਾਜਕ ਮਰਯਾਦਾ ਭੰਗ ਹੋ ਰਹੀ ਹੈ ਅਤੇ ਜਿਸ ਦੇ ਫਲ-ਰੂਪ ਦੇਸ਼ ਅੰਦਰ ਰਾਜਸੀ ਗੜਬੜ ਵੀ ਪੈਦਾ ਹੋ ਸਕਦੀ ਹੈ ।

ਇਹ ਸਹੀ ਹੈ ਕਿ ਸੋਲ੍ਹਵੀਂ ਸਦੀ ਦੇ ਸ਼ੁਰੂ ਤੋਂ ਹੀ ਪੰਜਾਬ ਦੀ ਰਾਜਸੀ ਤੇ ਸਮਾਜਕ ਦਸ਼ਾ ਬੜੀ ਭੈੜੀ ਹੋ ਚੁਕੀ ਸੀ, ਤੋਂ ਬਾਬਰ ਦੀ ਅਗਵਾਈ ਵਿਚ ਮੁਗਲਾਂ ਨੇ ਹਮਲੇ ਸ਼ੁਰੂ ਕੀਤੇ ਸਨ। ਏਸੇ ਸਮੇਂ ਤਿੰਨ ਸੌ ਸਾਲ ਦਾ ਪਠਾਨ ਰਾਜ ਖਤਮ ਹੋਇਆ ਅਤੇ 1526 ਵਿਚ ਮੁਗਲ ਰਾਜ਼ ਸਥਾਪਤ ਹੋਇਆ ਪਰ ਜਲਦੀ ਹੀ ਬਾਬਰ ਦੇ ਲੜਕੇ ਹਮਾਯੂੰ ਨੂੰ ਦੇਸ਼ ਵਿਚੋਂ ਨੱਸਣਾ ਪਿਆ ਤੇ ਮੁੜ ਸ਼ੇਰ ਸ਼ਾਹ ਸੂਰੀ ਦਾ ਪਾਠਾਨ ਰਾਜ ਕਾਇਮ ਹੋਇਆ ਤੇ ਹੋਰ ਪੰਦਰਾਂ ਸਾਲ (1540-55) ਬਾਦ ਖਤਮ ਵੀ ਹੋ ਗਿਆ। ਮੁੜ ਹਮਾਯੂੰ ਆਇਆ ਅਤੇ ਉਹ ਵੀ ਨਾਬਾਲਿਗ਼ ਅਕਬਰ ਨੂੰ ਛੱਡ ਕੇ ਮਰ ਗਿਆ। ਦੂਜੇ ਪਾਸੇ ਉਸੇ ਸਮੇਂ ਵਿਚ ਹੀ 'ਨਾਨਕ-ਨਾਮ' ਦੀ ਦੋਹੀ ਸਾਰੇ ਉੱਤਰੀ ਭਾਰਤ ਵਿਚ ਫਿਰ ਗਈ। 'ਬਾਬਰ ਕੀਆਂ' ਤਿੰਨ ਪੀੜ੍ਹੀਆਂ ਅਜੇ ਡਾਵਾਂ ਡੋਲ ਹੀ ਸਨ, ਪਰ 'ਬਾਬੇ ਕੀਆਂ' ਤਿੰਨ ਪੀੜ੍ਹੀਆਂ ਨੇ ਆਪਣੇ ਬਚਨਾਂ ਅਤੇ ਘਾਲਣਾ ਨਾਲ ਸਿੱਖੀ ਦੇ ਇਕ ਨਵੇਂ ਬੂਟੇ ਦਾ ਅਜਿਹਾ ਬੀਜ-ਆਰੋਪਨ ਕੀਤਾ ਸੀ ਜੋ ਜਲ-ਵਾਯੂ ਦੇ (ਸਮਾਜਕ ਤੇ ਰਾਜਨੀਤਿਕ) ਵਿਰੋਧ ਦੇ ਬਾਵਜੂਦ ਵੀ ਉੱਸਰ ਰਿਹਾ ਸੀ। ਨਾਨਕ-ਬਾਣੀ ਵਿਚ ਉਹ ਅਗਾਂਹ-ਵਧੂ ਜੀਵਨ-ਰਉਂ ਹੈ ਜੋ ਸ਼ਰਧਾਲੂ ਨੂੰ ਆਤਮਕ-ਬਲਵਾਨਗੀ ਦੇਂਦੀ ਅਤੇ ਇਸ ਤਰ੍ਹਾਂ ਗੁਣਾਤਮਕ ਤੌਰ ਤੇ ਇਕ ਅਜਿਹੇ ਨਵੇਂ ਮਨੁਖ ਨੂੰ ਹੋਂਦ ਵਿਚ ਲਿਆਉਂਦੀ ਹੈ ਜੋ ਆਪਣੇ ਆਦਰਸ਼ ਦੀ ਖਾਤਰ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦਾ ਹੈ। ਇਸ ਦਾ ਪ੍ਰਗਟਾਵਾ ਗੁਰੂ ਰਾਮ ਦਾਸ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਹੋਇਆ ਹੈ :

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸ ਪਹਿ ਆਪੁ ਵੇਚਾਈ ॥
ਦਰਸਨ ਹਰਿ ਦੇਖਣ ਕੈ ਤਾਈ ॥

..........................

ਜੇ ਸੁਖ ਦੇਹਿ ਤਾਂ ਤੁਝਹਿ ਧਿਆਈ ॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚ ਸੁਖ ਮਨਾਈ ॥
ਤਨ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲ ਲੇਹੁ ਵਡਿਆਈ ॥
ਅਖੀ ਕਾਢਿ ਧਰੀ ਚਰਣਾ ਤਲਿ ਸਧ ਧਰਤੀ ਫਿਰਿ ਮਤਿ ਪਾਈ ॥
ਜੇ ਪਾਸ ਬਹਾਲਹਿ ਤਾ ਤੁਝਹਿ ਆਰਾਧੀ ਜੇ ਮਾਰ ਕਢਹਿ ਭੀ ਧਿਆਈ ॥
ਜੇ ਲੋਕ ਸਲਾਹੇ ਤਾਂ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥

ਇਸ ਤਰ੍ਹਾਂ ਵਿਚਰਨ ਵਾਲੇ ਲੋਕ-ਨਾਇਕ ਸਾਹਮਣੇ ਪੁਰਾਤਨ-ਪੰਥੀ ਕਿਵੇਂ ਠਹਿਰ ਸਕਦੇ ਹਨ। ਕਹਿੰਦੇ ਹਨ ਕਿ ਜੇਠਾ ਜੀ ਨੇ 'ਮਹਜਰ ਨਾਮਾ' ਦੇ ਸ਼ਕਾਇਤੀਆਂ ਦੀਆਂ ਨਿਰਮੂਲ ਧਾਰਨਾਵਾਂ ਦੇ ਅਜਿਹੇ ਉੱਤਰ ਦਿਤੇ ਕਿ ਉਹ ਲਾ-ਜਵਾਬ ਹੋ ਗਏ। ਭਾਈ ਜੇਠਾ ਨੇ ਕਿਹਾ ਕਿ ਤੁਸੀਂ ਗਾਇਤ੍ਰੀ-ਮੰਤਰ ਦੇ ਤਿਆਗ ਦੀ ਗੱਲ ਕਰਦੇ ਹੋ ਕਿ ਅਸੀਂ ਇਹ ਮੰਤਰ ਨਹੀਂ ਪੜ੍ਹਦੇ। ਮੈਂ ਗਾਇਤ੍ਰੀ-ਮੰਤ੍ਰ ਪੜ੍ਹ ਤਾਂ ਸਕਦਾ ਹਾਂ ਪਰ ਵੇਦ-ਰੀਤੀ ਮੰਗ

ਕਰਦੀ ਹੈ ਕਿ ਇਹ ਮੰਤ੍ਰ ਕਿਸੇ ਮਲੇਛ ਸਾਹਮਣੇ ਨਹੀਂ ਪੜ੍ਹਨਾ, ਸੋ ਇਸ ਮੁਗਲ ਦਰਬਾਰ ਵਿਚ ਕਿਵੇਂ ਪੜ੍ਹ ਸਕਦਾ ਹਾਂ ? ਗਾਇਤ੍ਰੀ ਨੂੰ ਕੇਵਲ ਬ੍ਰਾਹਮਣ, ਖੱਤਰੀ ਤੇ ਵੈਸ਼ ਹੀ ਪੜ੍ਹ ਸਕਦੇ ਹਨ, ਪਰ ਸਾਡੇ ਨਿਸਚੇ ਅਨੁਸਾਰ ਪਰਮਾਤਮਾ ਦਾ ਨਾਮ ਸ਼ੂਦਰਾਂ ਸਮੇਤ ਸਾਰੇ ਲੋਕ ਜਪ ਸਕਦੇ ਹਨ ।......ਤੀਰਥ ਕਿਸੇ ਸਥਾਨ ਜਾਂ ਕਿਸੇ ਖਾਸ ਨਦੀ ਦੇ ਪਾਣੀ ਕਰਕੇ ਪਵਿੱਤਰ ਨਹੀਂ, ਮਹਾਂ, ਪੁਰਖਾਂ ਕਾਰਨ ਹੀ ਪਵਿੱਤਰ ਹੁੰਦਾ ਹੈ । ਜਿਥੇ ਵੀ ਮਹਾਂ-ਪੁਰਖ ਹੁੰਦੇ ਹਨ, ਉਹੀ ਤੀਰਥ ਸਥਾਨ ਹੁੰਦਾ ਹੈ ।

ਮੂਰਤੀ-ਪੂਜਾ ਵਿਚ ਸਾਡਾ ਕੋਈ ਵਿਸ਼ਵਾਸ ਨਹੀਂ, ਕਿਉਂਕਿ ਰਬ ਹਰੇਕ ਥਾਂ, ਹਰੇਕ ਰੂਪ, ਹਰੇਕ ਮੂਰਤ ਵਿਚ ਵਿਆਪਕ ਹੈ । ਉਹ ਨਿਰਗੁਣ ਹੈ, ਕਿਸੇ ਇਕ ਜਾਮੇ ਵਿਚ ਨਹੀਂ ਆਉਂਦਾ, ਜ਼ਾਹਰਾ- ਜ਼ਰੂਰ ਹੈ, ਲਾ-ਸ਼ਰੀਕ ਹੈ । ਹਰ ਇਕ ਬੰਦੇ ਵਿਚ ਰੱਬ ਜਾਂ ਅੱਲਾ ਦਾ ਨੂਰ ਦੇਖਣ ਨਾਲੋਂ ਹੋਰ ਕਿਹੜੀ ਵੱਡੀ ਪੂਜਾ ਹੋ ਸਕਦੀ ਹੈ ? ਗੁਰਬਾਣੀ ਹਰੇਕ ਨੂੰ ਮਾਣ ਤੇ ਵਡਿਆਈ ਦੇਂਦੀ ਹੈ, ਗੁਰੂ ਤੇ ਗੁਰ-ਸਿੱਖ ਆਪ ਨਿਰਮਾਣ ਰਹਿੰਦੇ ਹਨ । ਪਰ ਬ੍ਰਾਹਮਣ ਬਾਕੀ ਲੋਕਾਂ ਨੂੰ ਤੁਛ ਤੇ ਹੀਣਾ ਸਮਝਦੇ ਅਤੇ ਆਪਣੇ ਆਪ ਨੂੰ ਪਰਮੇਸ਼ਰ ਦਾ ਦਰਜਾ ਦੇਂਦੇ ਹਨ ।............

ਗੁਰਬਾਣੀ ਤੇ ਗੁਰ-ਸਿੱਖੀ ਦੀ ਵਿਆਖਿਆ ਕਰਕੇ ਜੇਠਾ ਜੀ ਨੇ ਸਨਾਤਨੀਆਂ ਨੂੰ ਨਿਰ-ਉੱਤਰ ਤੇ ਚੁਪ ਕਰਾ ਦਿੱਤਾ । ਉਹਨਾਂ ਦੀ ਇਹ ਜਿੱਤ ਕਿਸੇ ਦਿਗ-ਵਿਜੇ ਨਾਲੋਂ ਘੱਟ ਨਹੀਂ ਸੀ । ਅਕਬਰ ਬੜਾ ਪ੍ਰਭਾਵਤ ਹੋਇਆ ਅਤੇ ਉਸ ਨੇ ਕਿਹਾ ਕਿ ਅਗਲੇ ਸਾਲ ਦੇ ਸ਼ੁਰੂ ਵਿਚ ਉਹ ਆਗਰੇ ਵਾਪਸ ਜਾਂਦਾ ਹੋਇਆ ਗੋਇੰਦਵਾਲ ਗੁਰੂ ਜੀ ਨੂੰ ਮਿਲਣ ਲਈ ਵੀ ਆਵੇਗਾ । ਜੇਠਾ ਜੀ ਦੇ ਰਾਹੀਂ ਬਾਦਸ਼ਾਹ ਨੇ ਇਕ ਬੇਨਤੀ ਗੁਰੂ ਅਮਰਦਾਸ ਜੀ ਨੂੰ ਇਹ ਭੇਜੀ ਕਿ ਹਿੰਦੂ ਜਨਤਾ ਦੀਆਂ ਭਾਵਨਾਵਾਂ ਨੂੰ ਮੁਖ ਰਖ ਕੇ ਉਹ ਇਕ ਵੇਰ ਹਰਦਵਾਰ ਦੀ ਤੀਰਥ-ਯਾਤਰਾ ਕਰ ਆਉਣ ਤਾਂ ਜੋ ਉਹਨਾਂ ਦਾ ਕਿਸੇ ਤਰ੍ਹਾਂ ਦਾ ਇਹ ਭਰਮ ਵੀ ਖਤਮ ਹੋ ਜਾਏ ਜੋ ਬ੍ਰਾਹਮਣਾਂ ਦੇ ਝੂਠੇ ਪਰਚਾਰ ਨਾਲ ਪੈਦਾ ਹੋਇਆ ਹੈ ਕਿ ਗੁਰੂ-ਪੰਥ ਬ੍ਰਾਹਮਣਾਂ ਦੇ ਵਿਰੋਧ ਵਿਚ ਉਠ ਰਿਹਾ ਹੈ । ਅਕਬਰ ਨੇ ਇਹ ਭਰੋਸਾ ਵੀ ਦਵਾਇਆ ਕਿ ਗੁਰੂ ਜੀ ਦੇ ਨਾਲ ਜਿਹੜੀ ਵੀ ਸੰਗਤ ਇਸ ਤਰੀਥ ਯਾਤਰਾ ਉਤੇ ਜਾਵੇਗੀ ਉਸ ਪਾਸੋਂ 'ਜਜ਼ੀਆ' ਨਹੀਂ ਲਿਆ ਜਾਵੇਗਾ ।[4] ਜਜ਼ੀਆ ਇਕ ਤਰ੍ਹਾਂ ਦਾ ਟੈਕਸ ਸੀ ਜੋ ਪ੍ਰਮੁਖ ਹਿੰਦੂ ਤੀਰਥਾਂ ਦੀ ਯਾਤਰਾ ਸਮੇਂ ਯਾਤਰੀਆਂ ਤੋਂ ਲਿਆ ਜਾਂਦਾ ਸੀ । ਇਕ ਬੰਦੇ ਨੂੰ ਛੇ ਰੁਪਏ ਯਾਤਰਾ ਲਈ ਜਜ਼ੀਏ ਤੇ ਤੌਰ ਤੇ ਦੇਣਾ ਪੈਦਾ ਸੀ । ਉਸ ਸਮੇਂ ਮੁਤਾਬਕ ਇਹ ਇਕ ਵੱਡੀ ਰਕਮ ਸਮਝੀ ਜਾਂਦੀ ਸੀ ਜੋ ਗਰੀਬ ਆਦਮੀ ਦੇ ਵੱਸ ਦੀ ਗੱਲ ਨਹੀਂ ਸੀ ।[5]

ਅਕਬਰ ਦੀ ਬੇਨਤੀ ਨੂੰ ਸਵੀਕਾਰ ਕਰਦੇ ਹੋਏ ਅਤੇ ਆਪਣੇ ਪਰਚਾਰ ਦੀ

4. 'ਸ਼ਬਦਾਰਥ' ਦੇ ਸੰਪਾਦਕ ਪੰਨਾ 1116 ਉਤੇ ਕਹਿੰਦੇ ਹਨ ਕਿ ਗੁਰੂ ਜੀ ਨੇ ਇਹ ਯਾਤਰਾ, ਬਾਦਸ਼ਾਹ ਦੇ ਆਖੇ ਲਗ ਕੇ ਨਹੀਂ ਸਗੋਂ ਆਪਣੀ ਮਰਜ਼ੀ ਨਾਲ, ਲੋਕਾਂ ਦੇ ਉਧਾਰ ਹਿੱਤ ਕੀਤੀ ਸੀ ।
5. 'ਪੰਜਾਬੀ ਦੁਨੀਆਂ', ਗੁਰੂ ਰਾਮ ਦਾਸ ਅੰਕ, ਨਵੰਬਰ 62, ਪੰਨਾ 28

ਖਾਤਰ ਗੁਰੂ ਜੀ ਨੇ ਹਰਦਵਾਰ ਦੀ ਯਾਤਰਾ ਉਤੇ ਜਾਣ ਦਾ ਨਿਸਚਾ ਕੀਤਾ, ਭਾਵੇਂ ਉਹ ਉਸ ਸਮੇਂ ਕਾਫੀ ਬਿਰਧ ਸਨ। ਬੀਬੀ ਭਾਨੀ, ਜੇਠਾ ਜੀ ਅਤੇ ਕੁਝ ਸਿੱਖ ਉਹਨਾਂ ਦੇ ਨਾਲ ਸਨ। ਰਸਤੇ ਵਿਚ ਬਹੁਤ ਸਾਰੇ ਲੋਕ ਤੇ ਸ਼ਰਧਾਲੂ ਨਾਲ ਰਲਦੇ ਗਏ, ਕਿਉਂਕਿ ਇੱਕ ਤਾਂ ਜਜ਼ੀਆ ਮੁਆਫ ਸੀ, ਫੇਰ ਇਤਨੀ ਵੱਡੀ ਸੰਗਤ ਦੇ ਨਾਲ ਹੋਣ ਕਰਕੇ ਰਸਤੇ ਦੇ ਦੁਖ-ਕਸ਼ਟ, ਚੋਰ ਡਾਕੂ ਦਾ ਖਤਰਾ ਨਹੀਂ ਸੀ। ਗੁਰੂ ਦਾ ਲੰਗਰ ਵੀ ਦੋਵੇਂ ਸਮੇਂ ਵਰਤਦਾ ਸੀ। ਗੁਰ-ਉਪਦੇਸ਼ ਤੇ ਕੀਰਤਨ ਦਾ ਲਾਹਾ ਵੱਖਰਾ ਸੀ। (ਗੁਰੂ) ਰਾਮ ਦਾਸ ਜੀ ਨੇ ਤੁਖਾਰੀ ਛੰਦ ਵਿਚ ਗੁਰੂ-ਮਹਿਰਾ ਬਾਰੇ ਵਿਚਰਦੇ ਹੋਏ ਇਸ ਯਾਤਰਾ ਦਾ ਮਹੱਤਵ ਬੜੀ ਸੁਹਣੀ ਤਰ੍ਹਾਂ ਦਰਸਾਉਂਦੇ ਹੋਏ ਦੱਸਿਆ ਹੈ ਕਿ ਲੋਕਾਂ ਦੇ ਉਧਾਰ ਲਈ ਗੁਰੂ ਜੀ ਨੇ ਇਹ ਯਾਤਰਾ ਕੀਤੀ ਸੀ :

ਤੀਰਥ ਉਦਮ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ।

(ਆਦਿ ਗ੍ਰੰਥ : 1116)

ਗੁਰੂ ਅਮਰ ਦਾਸ ਜੀ ਦੀ ਇਹ ਮਹਾਂ-ਯਾਤਰਾ ਭੇਵਾ, ਕੁਰੂਖੇਤਰ, ਆਦਿ ਸਥਾਨਾਂ ਦੇ ਰਸਤੇ ਹੋਈ। ਜਮਨਾ ਤੇ ਗੰਗਾ ਦੇ ਕੰਢੇ ਜੋਗੀਆਂ, ਦਿਗੰਬਰਾਂ, ਸਨਿਆਸੀਆਂ ਛੇ ਦਰਸ਼ਨ ਦੇ ਉਪਾਸ਼ਕਾਂ ਨਾਲ ਆਪ ਦੀਆਂ ਭੇਟ-ਵਾਰਤਾਵਾਂ ਤੇ ਗੋਸ਼ਟੀਆਂ ਹੋਈਆਂ। ਹਜ਼ਾਰਾਂ ਹੀ ਲੋਕ, ਜਿੰਨ੍ਹਾਂ ਨੂੰ ਸ਼ਾਇਦ ਜੀਵਨ ਭਰ ਤੀਰਥ ਯਾਤਰਾ ਦਾ ਅਜਿਹਾ ਮੌਕਾ ਨਹੀਂ ਸੀ ਮਿਲਣਾ, ਇਸ ਵਿਚ ਸ਼ਾਮਲ ਹੋਏ। ਇਸ ਨਾਲ ਗੁਰੂ ਜੀ ਦੀ ਵਡਿਆਈ ਵੀ ਬੜੀ ਹੋਈ ਅਤੇ ਸਿੱਖੀ ਪਰਚਾਰ ਵੀ। (ਗੁਰੂ) ਰਾਮਦਾਸ ਜੀ ਨੇ ਇਹਨਾਂ ਗੋਸ਼ਟੀਆਂ ਦਾ ਮਹੱਤਵ ਦਸਦੇ ਹੋਏ ਸ਼ਬਦ "ਗੋਸਟ ਢੋਆ" ਵਰਤਿਆ ਹੈ ਜਿਸ ਦਾ ਅਰਥ ਇਹ ਹੈ ਕਿ ਜੋ ਲੋਕ ਵੀ ਇਸ ਯਾਤਰਾ ਦੌਰਾਨ ਗੁਰੂ ਜੀ ਦੇ ਵਿਚਾਰ ਸੁਣਨ ਲਈ ਆਏ ਅਤੇ ਉਹ ਆਪਣੀਆਂ ਪੁਰਾਣੀਆਂ ਵਿਚਾਰਾ ਤੇ ਮੱਤਾਂ ਤਿਆਗ ਗਏ ਨਵੇਂ ਵਿਚਾਰ ਗ੍ਰਹਿਣ ਕਰਕੇ, ਨਵੀਂ ਜੀਵਨ-ਰੌਂ ਤੋਂ ਪ੍ਰਭਾਵਤ ਹੋ ਕੇ, ਨਵੇਂ ਉਤਸ਼ਾਹ ਨਾਲ ਪਰਤੇ :

ਜੋਗੀ ਦਿਗੰਬਰ ਸੰਨਿਆਸੀ ਖਟ ਦਰਸ਼ਨ
ਕਰ ਗਏ ਗੋਸਟਿ ਢੋਆ। (ਆਦਿ ਗ੍ਰੰਥ : 1116)

ਅਕਬਰ ਬਾਦਸ਼ਾਹ ਆਪਣੇ ਕਹੇ ਅਨੁਸਾਰ 1567 ਦੇ ਸ਼ੁਰੂ ਵਿਚ ਗੋਇੰਦਵਾਲ ਗੁਰੂ ਅਮਰ ਦਾਸ ਜੀ ਨੂੰ ਮਿਲਣ ਲਈ ਆਇਆ। ਉਸ ਨੂੰ ਜਦ ਪਤਾ ਲੱਗਾ ਕਿ ਗੁਰੂ ਜੀ ਨੂੰ ਮਿਲਣ ਤੋਂ ਪਹਿਲਾਂ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਣਾ ਜ਼ਰੂਰੀ ਹੈ ਤਾਂ ਉਸ ਨੇ ਵੀ ਅਜਿਹਾ ਹੀ ਕੀਤਾ ਅਤੇ ਲੰਗਰ ਦੇ ਪ੍ਰਬੰਧ ਤੋਂ ਬੜਾ ਪ੍ਰਭਾਵਤ ਹੋਇਆ। ਸ਼ਾਇਦ ਉਸ ਨੇ ਪਹਿਲੀ ਵੇਰ ਸਭ ਜ਼ਾਤਾਂ ਤੇ ਧਰਮਾਂ ਦੇ ਲੋਕ, ਉਚ ਤੇ ਨੀਚ, ਇਕ ਪੰਗਤ ਵਿਚ ਬੈਠੇ, ਇਕੱਠੇ ਭੋਜਨ ਕਰਦੇ ਦੇਖੇ ਹੋਣਗੇ। ਬਾਦਸ਼ਾਹ ਲੰਗਰ ਦੇ ਨਾਮ ਉਤੇ ਕੁਝ ਪਿੰਡਾਂ ਦਾ ਦਾਨ ਗੁਰੂ ਜੀ ਨੂੰ ਕਰਨਾ ਚਾਹੁੰਦਾ ਸੀ, ਪਰ ਗੁਰੂ ਜੀ ਨੇ ਇਹ ਸਰਕਾਰੀ ਦਾਨ ਲੈਣ ਤੋਂ ਸਾਫ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਪ੍ਰਭੂ ਦੀ ਹੀ ਚਾਰੇ ਚੱਕ ਜ਼ਮੀਨ ਹੈ ਤੇ ਉਸੇ ਦੇ ਦਿੱਤੇ ਹੋਏ ਏਥੇ ਅਤੁਟ ਭੰਡਾਰ ਹਨ, ਖਾਂਦਿਆਂ ਖਰਚਦਿਆਂ ਕੋਈ ਤੋਟ ਨਹੀਂ ਆਉਂਦੀ। ਪਰ ਫੇਰ ਵੀ ਅਕਬਰ ਨੇ ਬਾਰਾਂ ਪਿੰਡਾਂ ਦਾ ਪਟਾ ਬੀਬੀ

ਭਾਨੀ ਦੇ ਨਾਮ ਲਿਖ ਦਿੱਤਾ। ਕਹਿੰਦੇ ਹਨ ਕਿ ਇਹ ਪਟਾ ਆਲੇ ਵਿਚ ਹੀ ਪਿਆ ਰਿਹਾ ਅਤੇ ਗੁਰੂ ਜੀ ਨੇ ਕਦੇ ਵੀ ਇਸ ਨੂੰ ਨਹੀਂ ਵਰਤਿਆ।[6] ਪਰ ਮਕਾਲਿਫ ਨੇ 'ਸੂਰਜ ਪ੍ਰਕਾਸ਼' ਦੇ ਹਵਾਲੇ ਨਾਲ ਦੱਸਿਆ ਹੈ ਕਿ ਇਹਨਾਂ ਬਾਰਾਂ ਪਿੰਡਾਂ ਦੇ ਚੌਧਰੀ ਨਜ਼ਰਾਨੇ ਅਤੇ ਮਾਲੀਆ ਲੈ ਕੇ ਗੁਰੂ ਜੀ ਪਾਸ ਆਏ, ਪਰ ਗੁਰੂ ਜੀ ਨੇ ਉਹਨਾਂ ਨੂੰ ਭਾਈ ਜੇਠਾ ਵੱਲ ਤੋਰ ਦਿੱਤਾ, ਕਿਉਂਕਿ ਇਹ ਜਾਗੀਰ ਜੇਠਾ ਜੀ ਦੀ ਸੁਪਤਨੀ ਬੀਬੀ ਭਾਨੀ ਦੇ ਨਾਮ ਸੀ। ਇਹਨਾਂ ਪਿੰਡਾਂ ਦਾ ਪ੍ਰਬੰਧ ਬਾਬਾ ਬੁਢਾ ਜੀ ਨੂੰ ਸੌਂਪਿਆ ਗਿਆ ਜਿਨ੍ਹਾਂ ਨੇ ਏਥੋਂ ਦੀ ਇਕ ਰੱਖ ਵਿਚ ਡੇਰਾ ਲਾ ਲਿਆ, ਜਿਸ ਨੂੰ 'ਬਾਬਾ ਬੁਢੇ ਦੀ ਬੇਰ' ਜਾਣ ਲੱਗਾ।[7]

**ਗੁਰਿਆਈ**

ਗੁਰਿਆਈ ਦੇ ਸਵਾਲ ਉਤੇ ਗੁਰੂ-ਘਰ ਵਿਚ ਮਨ-ਮੁਟਾਉ ਸ਼ੁਰੂ ਤੋਂ ਹੀ ਚਲਦਾ ਰਿਹਾ ਹੈ। ਪਹਿਲੇ ਗੁਰੂ ਜੀ ਨੇ ਜਦ ਲਹਿਣਾ ਜੀ ਨੂੰ ਗੁਰ-ਗੱਦੀ ਦਿੱਤੀ, ਉਸ ਸਮੇਂ ਤੋਂ ਜਾਂ ਉਸ ਤੋਂ ਕੁਝ ਪਹਿਲਾਂ ਤੋਂ ਗੁਰੂ ਜੀ ਦੇ ਪੁੱਤਰਾਂ ਦੇ ਮਨ ਵਿਚੋਂ ਗੁਰ-ਗੱਦੀ ਬਾਰੇ ਈਰਖਾ-ਭਾਵ ਗਿਆ ਨਹੀਂ ਸੀ। ਇਸ ਦੇ ਪਿਛੇ ਕੁਝ ਮਨੋ-ਭਾਵਨਾਵਾਂ ਆਪਣੇ ਆਪਣੇ ਢੰਗ ਨਾਲ ਵਿਚਰਦੀਆਂ ਦੇਖੀਆਂ ਜਾ ਸਕਦੀਆਂ ਹਨ।

ਗੁਰੂ ਨਾਨਕ ਜੀ ਜਦ ਅਠਾਈ ਸਾਲ ਦੀ ਉਮਰ ਵਿਚ ਉਦਾਸੀਆਂ ਉਤੇ ਨਿਕਲੇ ਤਾਂ ਉਹਨਾਂ ਦੇ ਸਾਹਿਬਜ਼ਾਦੇ ਸਿਆਣੀ ਉਮਰ ਦੇ ਨਹੀਂ ਸਨ। ਇਹਨਾਂ ਬੱਚਿਆਂ ਦੇ ਮਨ ਵਿਚ ਸਕੇ-ਸੰਬੰਧੀਆਂ ਵਲੋਂ ਤੇ ਘਰ ਵਿਚ ਹੁੰਦੀਆਂ ਗੱਲਾਂ ਕਾਰਨ ਇਹ ਭੁਲੇਖਾ ਬਣ ਚੁਕਾ ਸੀ ਕਿ ਉਹਨਾਂ ਦਾ ਪਿਤਾ ਘਰ-ਬਾਰ ਨੂੰ ਛੱਡ ਕੇ ਫਕੀਰ ਬਣ ਗਿਆ ਹੈ ਤੇ ਸਮੇਂ ਦੇ ਗੁਜ਼ਰਨ ਨਾਲ ਇਹ ਓਪਰੀ ਗੰਢ ਪੀਡੀ ਹੋ ਚੁਕੀ ਸੀ, ਜਿਸ ਕਾਰਨ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਆਪਣੇ ਪਿਤਾ ਗੁਰੂ ਨਾਨਕ ਦੇਵ ਨੂੰ ਉਸ ਦ੍ਰਿਸ਼ਟੀ ਨਾਲ ਨਹੀਂ ਦੇਖ ਸਕੇ ਜਿਸ ਤਰ੍ਹਾਂ ਕਿ ਲਹਿਣਾ ਜੀ ਦੇਖਣ ਵਿਚ ਸਫਲ ਹੋਏ। ਏਸੇ ਲਈ ਇਹ ਸਾਹਿਬਜ਼ਾਦੇ ਅਸਲੀ ਨਿਸ਼ਾਨੇ ਤੋਂ ਥਿੜਕ ਗਏ, ਕਿਉਂਕਿ ਇਕ ਗਲਤ ਕਿਸਮ ਦੀ ਗੁੰਝਲ ਪਹਿਲਾਂ ਹੀ ਮਨ ਵਿਚ ਪੈ ਚੁਕੀ ਸੀ। ਬਾਬਾ ਸ੍ਰੀ ਚੰਦ ਭਜਨ-ਬੰਦਗੀ ਵਿਚ ਉਚ-ਕੋਟੀ ਦੇ ਮਹਾਤਮਾ ਹੋਣ ਉਤੇ ਵੀ ਗੁਰੂ-ਬੰਧਪ ਹੀ ਰਹੇ, ਲਹਿਣਾ ਜੀ ਵਰਗੇ ਗੁਰ-ਸਿੱਖ ਨਾ ਬਣ ਸਕੇ। ਏਸੇ ਤਰ੍ਹਾਂ ਦੀ ਅਟਕਲ ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ ਦਾਤੂ ਤੇ ਦਾਸੂ ਦੇ ਰਾਹ ਵਿਚ ਪੈਦਾ ਹੋਈ। ਉਹ ਵੀ ਗੁਰੂ-ਆਸ਼ੇ ਨੂੰ, ਗੁਰ-ਉਪਦੇਸ਼ ਨੂੰ ਨਾ ਸਮਝ ਸਕੇ ਅਤੇ ਗੁਰ-ਗੱਦੀ ਨੂੰ ਆਪਣੀ ਹੀ ਬਪੌਤੀ ਜਾਂ ਵਿਰਾਸਤ ਪਰਤੀਤ ਕਰਨ ਲੱਗੇ। ਪਰ ਅਮਰ ਦਾਸ ਜੀ ਜੋ 62 ਸਾਲ ਦੀ ਉਮਰ ਵਿਚ ਅੰਗਦ ਦੇਵ ਜੀ ਦੀ ਸੇਵਾ ਵਿਚ ਆਏ, ਦਸ ਸਾਲ ਦੀ ਘਾਲਣਾ ਅਤੇ ਸਿਦਕ ਦੇ ਆਸਰੇ ਉਹ ਕੁਝ ਪ੍ਰਾਪਤ ਕਰ ਸਕੇ ਜੋ ਬਾਦ ਵਿਚ ਇਹਨਾਂ ਦੇ ਹੀ ਪੁੱਤਰ ਮੋਹਨ ਅਤੇ ਮੋਹਰੀ ਜੀ ਸਾਰੀ ਉਮਰ ਅਮਰ ਦਾਸ ਜੀ ਦੇ ਨਾਲ ਰਹਿ ਕੇ ਵੀ ਨਾ ਸਮਝ ਸਕੇ ਤੇ ਨਾ ਸਿਖ ਸਕੇ। (ਯਾਦ ਰਹੇ ਕਿ ਗੁਰੂ ਅਮਰ ਦਾਸ ਜੀ ਨੇ 23 ਸਾਲ

6. ਸਤਿਬੀਰ ਸਿੰਘ, 'ਪੂਰੀ ਹੋਈ ਕਰਾਮਾਤ,' ਪੰਨਾ 60
7. ਮੈਕਾਲਿਫ, 'ਦੀ ਸਿੱਖ ਰਿਲਿਜਨ', ਪੰਨਾ 98

ਗੁਰ-ਗੱਦੀ ਦਾ ਸੰਚਾਲਨ ਕਰ ਕੇ 95 ਸਾਲ ਦੀ ਉਮਰ ਵਿਚ ਚਲਾਣਾ ਕੀਤਾ ਸੀ।)

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹਨਾਂ ਗੁਰੂ-ਸਾਹਿਬਾਂ ਨੇ ਆਪਣੇ ਪੁੱਤਰਾਂ ਨੂੰ ਵੀ ਆਦਰਸ਼ਕ ਸਿੱਖ ਬਨਾਉਣਾ ਦਾ ਜਤਨ ਕੀਤਾ ਹੋਵੇਗਾ। ਪਰ ਹਰੇਕ ਮਨ ਉਤੇ 'ਅੰਮ੍ਰਿਤ ਭਿੰਨੇ' ਤੀਰ ਇਕੋ ਜਿਹਾ ਅਸਰ ਨਹੀਂ ਕਰਦੇ। ਨਾ ਹਰੇਕ ਮਨ ਇਕੋ ਜਿਹਾ 'ਪ੍ਰੇਮ ਰਤੰਨਾ' ਹੁੰਦਾ ਹੈ। 'ਪ੍ਰੇਮ ਬਾਣੀ' ਦੇ 'ਅਣੀਆਲੇ ਅਣੀਆਂ' ਦਾ ਹਰ ਕੋਈ ਸ਼ਿਕਾਰ ਨਹੀਂ ਹੁੰਦਾ 'ਜਿਨ ਹਰਿ ਸੇਤੀ ਮਨੁ ਮਾਨਿਆ' ਵਾਲੀ ਅਵਸਥਾ ਹਰੇਕ ਦੇ ਹਿੱਸੇ ਨਹੀਂ ਆਉਂਦੀ। ਕੋਈ ਵਿਰਲਾ ਹੀ ਇਸ ਅੰਦਾਜ਼ ਵਿਚ ਗਾ ਸਕਦਾ ਹੈ: 'ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨ ਤਨ ਵਿਧਾ', ਜਾਂ, 'ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣਿਆਲੇ ਅਣੀਆ'। (ਛੱਕੇ ਛੰਤ, ਮਹਲਾ ਚੌਥਾ ਵਿਚੋਂ)

ਆਮ ਲੋਕਾਂ ਵਿਚ ਇਹ ਭੁਲੇਖਾ ਬੜੇ ਸਮੇਂ ਤੋਂ ਬਣਿਆ ਹੋਇਆ ਹੈ ਕਿ ਬੀਬੀ ਭਾਨੀ ਦੇ ਸੇਵਾ-ਭਾਵ ਤੋਂ ਖੁਸ਼ ਹੋ ਕੇ ਗੁਰੂ ਅਮਰ ਦਾਸ ਜੀ ਨੇ ਜੇਠਾ ਜੀ ਨੂੰ ਗੁਰ-ਗੱਦੀ ਦੇ ਦਿੱਤੀ ਅਤੇ ਨਾਲ ਹੀ ਇਹ ਵਰ ਵੀ ਦਿੱਤਾ ਕਿ ਇਹ ਗੱਦੀ ਉਹਨਾਂ (ਸੋਢੀਆਂ) ਦੇ ਘਰ ਹੀ ਰਹੇਗੀ।[8]

'ਤਵਾਰੀਖ ਗੁਰੂ ਖਾਲਸਾ' ਦੇ ਲੇਖਕ ਨੇ ਇਸ ਭੁਲੇਖੇ ਨੂੰ ਇਹ ਕਹਿ ਕੇ ਹੋਰ ਪੱਕਿਆਂ ਕੀਤਾ ਕਿ "ਗੁਰੂ ਅਮਰ ਦਾਸ ਜੀ ਤਾਂ ਪਹਿਲਾਂ ਹੀ ਗੁਰੂ ਰਾਮ ਦਾਸ ਜੀ ਨੂੰ ਸੱਚਾ ਸਿਦਕੀ ਸੇਵਕ ਗੁਰਿਆਈ ਦੇ ਲਾਇਕ ਸਮਝੀ ਬੈਠੇ ਸਨ, ਫੇਰ ਤਾਂ ਬੀਬੀ ਜੀ ਨੂੰ ਬਚਨ ਦੇਣ ਕਰਕੇ ਜ਼ਰੂਰੀ ਗੱਦੀ ਦੇਣ ਤੇ ਕ੍ਰਿਪਾ ਦ੍ਰਿਸ਼ਟੀ ਰਖਣੀ ਪਈ।" (ਪੰਨਾ 220, ਹਿੱਸਾ ਪਹਿਲਾ)

ਕੋਈ ਵੀ ਗੁਰੂ ਸਾਹਿਬ ਕਿਸੇ ਸੇਵਕ ਜਾਂ ਸੇਵਕਾ ਉਤੇ ਇਸ ਗਲੋਂ ਪ੍ਰਸੰਨ ਨਹੀਂ ਹੁੰਦੇ ਰਹੇ ਕਿ ਉਹ ਗੁਰ-ਸਿੱਖ ਜਾਂ ਗੁਰ-ਬੰਧਪ ਗੁਰੂ ਜੀ ਸੇਵਾ ਤਨੋਂ ਮਨੋਂ ਕਿਸੇ ਮਾਤਰਾ ਵਿਚ ਕਰਦਾ ਹੈ। ਸਗੋਂ ਸਮੁੱਚੇ ਤੌਰ ਤੇ ਯੋਗਤਾ, ਤਨ-ਮਨ ਦੀ, ਦਿਲ-ਦਿਮਾਗ਼ ਦੀ, ਆਧਿਆਤਮਕ ਤੇ ਧਾਰਮਕ ਬਿਰਤੀ ਦੀ ਯੋਗਤਾ, ਦੇਖੀ ਤੇ ਪਰਖੀ ਜਾਂਦੀ ਸੀ। ਪਰਖ ਦੀ ਇਸ ਕਸੌਟੀ ਨੂੰ ਗੁਰੂ ਨਾਨਕ ਦੇਵ ਹੀ ਸ਼ੁਰੂ ਕਰ ਗਏ ਸਨ। ਸੋ, ਗੁਰ-ਗੱਦੀ ਉਹ ਵਸਤ ਸੀ ਜੋ ਯੋਗ ਵਰ ਨੂੰ ਹੀ ਪ੍ਰਾਪਤ ਹੁੰਦੀ ਸੀ, ਜਿਵੇਂ ਭਾਈ ਗੁਰਦਾਸ ਨੇ ਵੀ ਕਿਹਾ ਹੈ : "ਜਿਸ ਕੀ ਵਸਤ ਤਿਸੈ ਘਰ ਜਾਵੈ"। ਗੁਰੂ ਅਮਰ ਦਾਸ ਦਾ ਫਰਮਾਨ ਹੈ :

ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖ ਹੋਇ।
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ।
ਜੇ ਓਸ ਨਾਲ ਚਿਤ ਲਾਏ ਤਾ ਵਥੁ ਲਹੈ ਨਉ ਨਿਧਿ ਪਲੇ ਪਾਇ।

..............

8. ਕੇਸਰ ਸਿੰਘ ਛਿੱਬਰ ਦੇ ਬੰਸਾਵਲੀ-ਨਾਮਾ ਅਨੁਸਾਰ ਬੀਬੀ ਭਾਨੀ ਨੇ ਗੁਰੂ-ਪਿਤਾ ਤੋਂ ਇਹ ਵਰ ਮੰਗਿਆ :

ਜੇ ਦਿਤੀ ਹਈ ਤਾਂ ਸੁਦਿੱਤ ਕਰ ਦੇਹੀ।
ਸੋਢੀਆਂ ਦੇ ਘਰੋਂ ਫੇਰ ਨ ਲੇਹਿ॥84॥ (ਚਰਨ ਤੀਜਾ)

ਵਸਤੁ ਪਰਾਈ ਆਪ ਗਰਬੁ ਕਰੇ ਮੂਰਖ ਆਪੁ ਗਣਾਇ ।
(ਆਦਿ ਗ੍ਰੰਥ : 1249)

ਸੋ, ਗੁਰ-ਗੱਦੀ ਦਾ ਆਧਾਰ ਇਸ ਸਾਖੀ ਨੂੰ ਬਨਾਉਣਾ ਕਿ ਗੁਰੂ ਅਮਰ ਦਾਸ ਅਸ਼ਨਾਨ ਕਰ ਰਹੇ ਸਨ, ਜਦ ਚੌਕੀ ਦਾ ਪਾਵਾ ਟੁਟਾ ਤੇ ਬੀਬੀ ਭਾਨੀ ਨੇ ਪਾਵੇ ਵਾਲੀ ਉਸ ਥਾਂ ਉਤੇ ਪੈਰ ਰਖ ਦਿੱਤਾ, ਜਿਥੋਂ ਇਕ ਮੇਖ ਦੇ ਚੁਭਣ ਕਰਕੇ ਬੀਬੀ ਜੀ ਦਾ ਪੈਰ ਲਹੂ-ਲੁਹਾਣ ਹੋ ਗਿਆ ਅਤੇ ਇਹ ਦੇਖਣ ਉਤੇ ਗੁਰੂ ਜੀ ਨੇ ਭਾਨੀ ਨੂੰ ਕੋਈ ਵਰ ਮੰਗਣ ਲਈ ਕਿਹਾ...ਗੁਰ-ਆਸ਼ੇ ਨਾਲ ਅਤੇ ਗੁਰ ਗੱਦੀ ਦੇਣ ਦੀ ਪਰਖ ਕਸਵਟੀ ਨਾਲ ਮੇਲ ਨਹੀਂ ਖਾਂਦਾ ।

ਗੁਰੂ ਅਮਰ ਦਾਸ ਜੀ ਦੇ ਜਿਸ ਸੇਵਾ-ਭਾਵ ਤੇ ਯੋਗਤਾ ਦੇ ਕਾਰਨ ਆਪ ਨੂੰ ਗੱਦੀ ਮਿਲੀ ਉਸ ਬਾਰੇ ਤਾਂ ਸਭ ਜਾਣਦੇ ਹੀ ਹਨ ਅਤੇ ਇਹ ਹਕੀਕਤ ਵੀ ਕੋਈ ਗੁੱਝੀ ਨਹੀਂ ਕਿ ਦਾਤੂ ਅਤੇ ਦਾਸੂ ਅਜਿਹੇ ਗੁਣਾਂ ਦਾ ਪਾਉ ਪਾਸੰਗ ਵੀ ਨਹੀਂ ਸਨ। ਏਧਰ ਗੁਰੂ ਅਮਰ ਦਾਸ ਵੀ ਆਪਣੇ ਦੋਵਾਂ ਪੁੱਤਰਾਂ ਵਿਚੋਂ ਕਿਸੇ ਨੂੰ ਇਸ ਮਹਾਨ ਪਦਵੀ ਦੇ ਯੋਗ ਨਹੀਂ ਸਨ ਸਮਝਦੇ । ਮੋਹਨ ਜੀ ਤਾਂ ਸ਼ੁਰੂ ਤੋਂ ਹੀ ਮਸਤ ਫਕੀਰਾਂ ਵਾਂਗ ਬੜੀ ਬੇਪਰਵਾਹੀ ਦਾ ਜੀਵਨ ਬਤੀਤ ਕਰਦੇ ਸਨ, ਇਕਾਂਤ-ਵਾਸੀ ਸਨ ਅਤੇ ਕਦੇ ਸੰਗਤ ਵਿਚ ਆ ਕੇ ਵੀ ਨਹੀਂ ਸਨ ਬੈਠਦੇ । 'ਸੂਰਜ ਪ੍ਰਕਾਸ਼' ਵਿਚ ਆਪ ਬਾਰੇ, ਕਿਹਾ ਗਿਆ ਹੈ : "ਰਹੈ ਇਕੰਤ ਕੋਠਰੀ ਬੈਠਯੋ ।" ਕਬੀਲਦਾਰ ਹੋਣ ਉਤੇ ਵੀ ਆਪ ਗ੍ਰਿਹਸਤ ਦੀ ਜ਼ਿੰਮੇਵਾਰੀ ਨਿਭਾਉਣ ਤੋਂ ਸੰਕੋਚ ਕਰਦੇ ਸਨ । ਉਹਨਾਂ ਤੋਂ ਛੋਟੇ ਮੋਹਰੀ ਜੀ ਵਧੇਰੇ ਹੀ ਸੰਸਾਰੀ ਕਿਸਮ ਦੇ ਬੰਦੇ ਅਤੇ ਮਾਇਆ ਦੇ ਪ੍ਰੇਮੀ ਸਨ। ਦਰਬਾਰ ਵਿਚ ਆਈ ਹੋਈ ਰਸਦ ਅਤੇ ਪੈਸੇ ਦਾ ਪੂਰਾ ਪੂਰਾ ਹਿਸਾਬ ਰਖਦੇ ਸਨ। ਆਪ ਦੀ ਰੁਚੀ ਰਸਦ ਤੇ ਰਕਮ ਨੂੰ ਜੋੜਨ ਵੱਲ ਸੀ, ਜਦ ਕਿ ਗੁਰੂ ਜੀ ਦਾ ਕਹਿਣਾ ਸੀ ਕਿ ਰੋਜ਼ ਆਈ ਹੋਈ ਰਸਦ ਨੂੰ ਰੋਜ਼ ਹੀ ਖਤਮ ਕਰ ਦੇਣਾ ਹੈ ਅਤੇ ਮਾਇਆ ਨੂੰ ਜੋੜ ਕੇ ਨਹੀਂ ਨਹੀਂ ਰੱਖਣਾ। ਇਕ ਵੇਰ ਗੁਰੂ ਜੀ ਨੇ ਟਕਿਆਂ ਦਾ ਵੱਡਾ ਸਾਰਾ ਢੇਰ ਲਗਾ ਕੇ ਮੋਹਰੀ ਜੀ ਨੂੰ ਗਿਣਨ ਲਈ ਲਾ ਦਿੱਤਾ ਅਤੇ ਬਾਦ ਵਿਚ ਆਪਣੇ ਹੱਥ ਦਿਖਾਉਣ ਲਈ ਕਿਹਾ। ਟਕੇ ਗਿਣਨ ਨਾਲ ਮੋਹਰੀ ਜੀ ਦੇ ਹੱਥ ਕਾਲੇ ਹੋ ਚੁਕੇ ਸਨ। ਗੁਰੂ ਜੀ ਨੇ ਕਿਹਾ ਕਿ ਮਾਇਆ ਇਕੱਠੀ ਕਰਨ ਵਾਲੇ ਦਾ ਇਹੀ ਹਾਲ ਹੁੰਦਾ ਹੈ।

ਏਸੇ ਪ੍ਰਸੰਗ ਵਿਚ ਕੁਝ ਵਧੇਰੇ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਗੁਰ-ਗੱਦੀ ਲਈ ਪਰਖ ਪਰੀਖਿਆ ਸੰਬੰਧੀ ਪਰਚਲਤ ਸਾਖੀਆਂ ਵਿਚੋਂ ਇਕ ਸਾਖੀ ਅਜਿਹੀ ਹੈ ਜਿਸ ਦੀ ਸੰਰਚਨਾ ਲਹਿਣਾ ਜੀ ਅਤੇ ਜੇਠਾ ਜੀ ਦੀ ਪਰਖ-ਪਰੀਖਿਆ ਵਾਲੀਆਂ ਸਾਖੀਆਂ ਵਿਚ ਸਾਂਝੀ ਹੈ। ਉਹ ਇਸ ਪ੍ਰਕਾਰ ਹੈ : ਗੁਰੂ ਨਾਨਕ ਦੇਵ ਜੀ ਨੇ ਇਕ ਵਾਰ ਭਰ ਸਿਆਲ ਦੀ ਰਾਤੇ, ਜਦ ਜ਼ੋਰ ਦਾ ਮੀਂਹ ਪੈ ਰਿਹਾ ਸੀ, ਆਪਣੇ ਪੁੱਤਰਾਂ ਲਖਮੀ ਚੰਦ ਅਤੇ ਸ੍ਰੀ ਚੰਦ ਨੂੰ ਇੱਕ ਢਹਿ ਚੁਕੀ ਕੰਧ ਬਨਾਉਣ ਲਈ ਕਿਹਾ, ਤਾਂ ਉਹਨਾਂ ਨੇ ਬਹਾਨੇ ਪਾ ਕੇ ਇਸ ਕੰਮ ਨੂੰ ਟਾਲ ਦਿੱਤਾ। ਤਦ ਗੁਰੂ ਜੀ ਨੇ ਭਾਈ ਲਹਿਣਾ ਨੂੰ ਇਸ ਕੰਮ ਲਈ ਹੁਕਮ ਕੀਤਾ ਤਾਂ ਲਹਿਣਾ ਜੀ ਨੇ ਮੀਂਹ ਅਤੇ ਪਾਲੇ ਦੀ ਪਰਵਾਹ ਨਾ ਕਰਦੇ ਹੋਏ, ਘਾਣੀ ਤਿਆਰ ਕਰਕੇ, ਕੰਧ ਦੀ ਲਿਪਾਈ ਕਰ ਦਿੱਤੀ ਸੀ। ਏਸੇ ਤਰਾਂ ਪਰਖ-ਪਰੀਖਿਆ ਦੀ

ਆਖਰੀ ਕੜੀ ਦੇ ਤੌਰ ਤੇ ਗੁਰੂ ਅਮਰ ਦਾਸ ਜੀ ਨੇ ਆਪਣੇ ਦੋਵਾਂ ਜਵਾਈਆਂ, ਭਾਈ ਰਾਮਾ ਜੀ ਅਤੇ ਜੇਠਾ ਜੀ ਦੀ ਪਰੀਖਿਆ ਲਈ। ਇਹ ਦੋਵੇਂ ਹੀ ਗੁਰੂ-ਘਰ ਦੀ ਸੇਵਾ ਕਰਦੇ ਸਨ। ਰਾਮਾ ਜੀ ਬੜੇ ਨੇਮ ਨਾਲ ਸੇਵਾ ਕਰਦੇ, ਪਰ ਜੇਠਾ ਜੀ ਦੀ ਸੇਵਾ ਨੇਮ ਦੀ ਵੀ ਸੀ ਤੇ ਪ੍ਰੇਮ ਦੀ ਵੀ।

ਗੁਰੂ ਅਮਰ ਦਾਸ ਜੀ ਨੇ ਦੋਵਾਂ ਨੂੰ ਦੋ ਥੜ੍ਹੇ ਬਨਾਉਣ ਲਈ ਕਿਹਾ। ਦੋਵਾਂ ਨੇ ਆਪਣਾ ਆਪਣਾ ਥੜ੍ਹਾ ਬਣਾ ਲਿਆ ਤਾਂ ਗੁਰੂ ਜੀ ਨੇ ਇਹ ਥੜ੍ਹੇ ਦੇਖ ਕੇ ਇਹਨਾਂ ਨੂੰ ਢਾਉਣ ਦਾ ਹੁਕਮ ਦਿੱਤਾ, ਕਿਉਂਕਿ ਇਹ ਉਹਨਾਂ ਦੀ ਪਸੰਦ ਦੇ ਨਹੀਂ ਬਣੇ ਸਨ। ਰਾਮਾ ਜੀ ਨੇ ਆਪਣੇ ਬਣਾਏ ਹੋਏ ਥੜ੍ਹੇ ਬਾਰੇ ਕਿਹਾ ਕਿ ਇਹ ਆਪ ਦੇ ਕਹੇ ਅਨੁਸਾਰ ਹੀ ਬਣਿਆ ਹੈ, ਜਦ ਕਿ ਜੇਠਾ ਜੀ ਨੇ ਅਜਿਹੀ ਕੋਈ ਗੱਲ ਨਾ ਕਹੀ। ਦੂਜੇ ਦਿਨ ਫੇਰ ਦੋਵਾਂ ਨੇ ਨਵੇਂ ਸਿਰੇ ਤੋਂ ਥੜ੍ਹੇ ਬਣਾਏ, ਪਰ ਗੁਰੂ ਜੀ ਨੂੰ ਇਹ ਵੀ ਪਸੰਦ ਨਾ ਆਏ ਅਤੇ ਉਹਨਾਂ ਨੂੰ ਢਾ ਕੇ ਮੁੜ ਉਸਾਰਨ ਦਾ ਹੁਕਮ ਦਿੱਤਾ। ਰਾਮਾ ਜੀ ਨੇ ਤਾਂ ਇਹ ਦੇਖ ਕੇ ਆਪਣੀ ਮੇਹਨਤ ਦੇ ਅਜਾਈਂ ਜਾਣ ਦਾ ਗਿਲਾ ਕੀਤਾ, ਪਰ ਜੇਠਾ ਜੀ ਨੇ ਕੋਈ ਸ਼ਿਕਾਇਤ ਨਾ ਕੀਤੀ ਅਤੇ ਕਿਹਾ ਕਿ ਮੇਰੀ ਮੱਤ ਹੀ ਥੋਹੜੀ ਹੈ ਤੇ ਗੁਰੂ ਜੀ ਦਾ ਆਦੇਸ਼ ਠੀਕ ਹੈ। ਤੀਜੇ ਦਿਨ ਫੇਰ ਥੜ੍ਹੇ ਬਣਾਏ ਗਏ ਅਤੇ ਗੁਰੂ ਜੀ ਨੇ ਫੇਰ ਪਹਿਲੇ ਦਿਨਾਂ ਵਾਲੀ ਗੱਲ ਹੀ ਕਹੀ ਕਿ ਇਹ ਠੀਕ ਨਹੀਂ ਬਣੇ। ਇਹ ਸੁਣ ਕੇ ਰਾਮਾ ਜੀ ਤਾਂ ਗੁਰੂ ਜੀ ਦੀ ਬੁਧੀ ਬਾਰੇ ਵੀ ਸ਼ੰਕਾ ਪ੍ਰਗਟ ਕਰਨ ਲਗ ਪਏ, ਪਰ ਜੇਠਾ ਜੀ ਨੇ ਗੁਰੂ ਜੀ ਦੀ ਰਾਏ ਨੂੰ ਖਿੜੇ-ਮੱਥੇ ਸਵੀਕਾਰ ਕੀਤਾ ਅਤੇ ਕਿਹਾ ਕਿ ਮੈਂ ਤੁਛ ਬੁਧੀ ਵਾਲਾ ਹਾਂ। ਜੇਠਾ ਹੀ ਆਖਰ ਸੇਵਾ-ਭਾਵ ਦੀ ਅਜ਼ਮਾਇਸ਼ ਵਿਚ ਪੂਰੇ ਉਤਰੇ ਸਨ।

ਸੂਕਜ-ਪ੍ਰਕਾਸ਼ ਦੇ ਕਰਤਾ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਏਸੇ ਤਰ੍ਹਾਂ ਬੀਬੀ ਭਾਨੀ ਦੀ ਵੀ ਅਜ਼ਮਾਇਸ਼ ਲਈ ਸੀ, ਜਦ ਇਕ ਦਿਨ ਉਸ ਨੂੰ ਕਿਹਾ ਕਿ ਜੇ ਰਾਮ ਦਾਸ ਗੁਜ਼ਰ ਜਾਏ ਤਾਂ ਉਹ ਕੀ ਕਰੇਗੀ ? ਕੋਈ ਹੋਰ ਸਾਧਾਰਨ ਇਸਤਰੀ ਹੁੰਦੀ ਤਾਂ ਇਹ ਸੁਣ ਕੇ ਗੁੱਸਾ ਕਰਦੀ ਜਾਂ ਰੋਣ-ਧੋਣ ਲਗ ਜਾਂਦੀ। ਪਰ ਬੀਬੀ ਭਾਨੀ ਨੇ ਓਸੇ ਸਮੇਂ, ਗੁਰੂ ਪਿਤਾ ਦੀ ਗੱਲ ਸੁਣ ਕੇ, ਆਪਣੀ ਨਥ ਉਤਾਰ ਕੇ ਰਖ ਦਿੱਤੀ, ਜਿਸ ਦਾ ਮਤਲਬ ਇਹ ਸੀ ਕਿ ਉਹ ਇਸ ਭਾਣੇ ਨੂੰ ਰੱਬ ਦੀ ਰਜ਼ਾ ਸਮਝ ਕੇ ਸਵੀਕਾਰ ਕਰੇਗੀ। ਇਹ ਦੇਖ ਕੇ ਗੁਰੂ ਜੀ ਨੇ ਬੀਬੀ ਭਾਨੀ ਦੇ ਸਿਰ ਉਤੇ ਹੱਥ ਫੇਰਿਆ ਅਤੇ ਕਿਹਾ ਕਿ ਉਹ ਆਪਣੀ ਉਮਰ ਦੇ ਬਾਕੀ ਵਰ੍ਹੇ ਵੀ ਜੇਠਾ ਜੀ ਨੂੰ ਦੇ ਰਹੇ ਹਨ। ਇਸ ਦੇ ਬਾਦ ਗੁਰੂ ਜੀ ਬਾਉਲੀ ਸਾਹਿਬ ਵੱਲ ਗਏ, ਜਿਥੇ ਭਾਈ ਜੇਠਾ ਸੇਵਾ ਕਰ ਰਹੇ ਸਨ। ਗੁਰੂ ਜੀ ਨੇ ਬਾਬਾ ਬੁਢਾ ਨੂੰ ਕਹਿ ਕੇ ਜੇਠਾ ਜੀ ਦੇ ਸਿਰ ਤੋਂ ਟੋਕਰੀ ਉਤਰਵਾਈ ਅਤੇ ਆਪ ਨੂੰ ਗੁਰ-ਗੱਦੀ ਦੇਣ ਲਈ ਆਪਣੇ ਮਨ ਦੀ ਗੱਲ ਦੱਸੀ। ਇਹ ਸੁਣ ਕੇ ਜੇਠਾ ਜੀ ਕਹਿਣ ਲੱਗੇ ਕਿ ਮੈਨੂੰ ਸੇਵਾ ਦਾ ਦਾਨ ਹੀ ਦਿਉ ਅਤੇ ਗੱਦੀ ਮੋਹਰੀ ਜੀ ਨੂੰ ਦੇ ਦਿਉ। ਪਰ ਗੁਰੂ ਜੀ ਆਪਣਾ ਮਨ ਬਣਾ ਚੁਕੇ ਸਨ। ਓਸੇ ਸਮੇਂ ਜੇਠਾ ਜੀ ਨੂੰ ਗੱਦੀ ਦੇਣ ਦੀ ਤਿਆਰ ਸ਼ੁਰੂ ਹੋ ਗਈ।

ਭਰੇ ਦਰਬਾਰ ਵਿਚ ਤੀਜੇ ਗੁਰੂ ਜੀ ਨੇ ਕਿਹਾ ਕਿ 'ਧੁਰ ਲਿਖਿਆ ਲੇਖ ਰਜਾਇ ਜੀਓ' ਅਨੁਸਾਰ ਉਹ ਜੇਠਾ ਜੀ ਨੂੰ ਗੁਰ-ਗੱਦੀ ਦੇ ਰਹੇ ਹਨ, ਕਿਉਂਕਿ ਜੇਠਾ ਜੀ ਹੀ

ਮੇਰਾ ਭਾਵੀ ਰੂਪ ਹਨ। ਇਹ ਕਹਿ ਕੇ ਗੁਰੂ ਜੀ ਨੇ ਜੇਠਾ ਜੀ ਦੇ ਪੈਰਾਂ ਵਿਚ ਮੱਥਾ ਟੇਕਿਆ। ਇਸ ਤੋਂ ਪਿਛੋਂ ਆਪਣੇ ਵੱਡੇ ਲੜਕੇ ਮੋਹਰੀ ਜੀ ਨੂੰ ਜੇਠਾ ਜੀ ਅੱਗੇ ਸਿਰ ਝੁਕਾਉਣ ਲਈ ਕਿਹਾ, ਪਰ ਉਸ ਨੇ ਇਸ ਗੱਦੀ ਉਤੇ ਆਪਣਾ ਹੱਕ ਦੱਸਦੇ ਹੋਏ ਨਾਂਹ ਕਰ ਦਿੱਤੀ ਅਤੇ ਕਮਲਿਆਂ ਵਾਂਗ ਉੱਚਾ-ਨੀਵਾਂ ਬੋਲਣਾ ਸ਼ੁਰੂ ਕਰ ਦਿੱਤਾ। ਇਸ ਤੋਂ ਬਾਦ ਮੋਹਨ ਜੀ ਨੂੰ ਨਵੇਂ ਗੁਰੂ ਅੱਗੇ ਮੱਥਾ ਟੇਕਣ ਲਈ ਕਿਹਾ ਗਿਆ ਤਾਂ ਆਪ ਨੇ ਤੁਰੰਤ ਪਿਤਾ ਜੀ ਦੀ ਆਗਿਆ ਦਾ ਪਾਲਣ ਕੀਤਾ। ਮੋਹਨ ਜੀ ਦੇ ਪੋਤਰੇ ਬਾਬਾ ਸੁੰਦਰ ਜੀ ਨੇ ਰਾਮਕਲੀ ਰਾਗ ਦੀ ਸੱਦ ਵਿਚ ਆਪਣੇ ਪੜ-ਦਾਦਾ ਗੁਰੂ ਅਮਰ ਦਾਸ ਜੀ ਦੇ ਇਸ ਅੰਤਮ ਦਰਬਾਰ ਦਾ ਬਿਰਤਾਂਤ ਦੱਸਿਆ ਹੈ ਕਿ ਕਿਵੇਂ ਤੀਜੇ ਗੁਰੂ ਜੀ ਨੇ ਕਿਹਾ ਕਿ ਮੇਰੇ ਚਲਾਣੇ ਉਤੇ ਕੋਈ ਰੋਣ-ਧੋਣ ਜਾਂ ਮਾਤਮ ਨਾ ਕੀਤਾ ਜਾਏ, ਕਿਉਂਕਿ ਉਹ ਇਕ ਅਟਲ ਨੇਮ ਅਨੁਸਾਰ ਚਲਾਣਾ ਕਰ ਰਹੇ ਸਨ: "ਜਿਸ ਨੂੰ ਆਪਣੇ ਮਿੱਤਰ ਦੀ ਇੱਜ਼ਤ ਚੰਗੀ ਲਗਦੀ ਹੈ ਉਹ ਆਪਣੇ ਮਿੱਤਰ ਦੇ ਇੱਜ਼ਤ ਪਾਉਣਾ ਉਤੇ ਖੁਸ਼ ਹੁੰਦਾ ਹੈ।[9]" ਗੁਰੂ ਜੀ ਦਾ ਭਾਵ ਇਹ ਸੀ ਕਿ ਉਹਨਾਂ ਨਾਲ ਪਿਆਰ ਰਖਣ ਵਾਲਿਆਂ ਨੂੰ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਉਹ ਰੱਬ ਦੀ ਦਰਗਾਹ ਵਿਚ ਵਡਿਆਈ ਪਾਉਣ ਲਈ ਜਾ ਰਹੇ ਸਨ। ਆਪ ਨੇ ਆਪਣੀ ਮ੍ਰਿਤਕ ਦੇਹ ਬਾਰੇ ਹੋਣ ਵਾਲੀਆਂ ਰਸਮਾਂ, ਜਿਵੇਂ ਪਿੰਡ-ਦਾਨ, ਪੱਤਲ, ਕਿਰਿਆ, ਦੀਵਾ, ਫੁੱਲ, ਆਦਿ ਦੀ ਥਾਂ ਕੀਰਤਨ ਕਰਨ ਦੀ ਇਛਿਆ ਪ੍ਰਗਟ ਕੀਤੀ:

ਹਰਿ ਕਥਾ ਪੜੀਐ ਹਰਿਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ।
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ।
ਹਰਿ ਭਾਇਆ ਸਤਿਗੁਰ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ।
(ਆਦਿ ਗ੍ਰੰਥ : 923)

### ਗੁਰਿਆਈ ਤੋਂ ਬਾਦ

ਗੁਰਿਆਈ ਮਿਲਣ ਤੋਂ ਬਾਦ ਜਿਥੇ ਗੁਰੂ ਰਾਮ ਦਾਸ ਦਾ ਮਨ ਤੀਜੇ ਗੁਰੂ ਜੀ ਲਈ ਕਿਰਤਗਤਾ ਨਾਲ ਭਰਿਆ ਹੋਇਆ ਸੀ, ਇਸ ਦੇ ਨਾਲ ਹੀ ਆਪ ਦੇ ਜੋਤੀ ਜੋਤ ਸਮਾਉਣ ਦੇ ਕਾਰਨ ਪਿਆ ਵਿਛੋੜਾ ਵੀ ਅਸਹਿ ਸੀ। ਕਿਥੇ "ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ" ਵਾਲੀ ਹਾਲਤ ਅਤੇ ਕਿਥੇ ਹਜ਼ਾਰਾਂ ਲੱਖਾਂ ਲੋਕਾਂ ਦੇ ਰੂਹਾਨੀ ਆਗੂ ਬਣਨ ਦਾ ਰੁਤਬਾ—ਇਹ ਕੁਝ 'ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ' ਅਨੁਸਾਰ ਸੰਭਵ ਹੋਇਆ ਸੀ। ਗੁਰੂ ਰਾਮ ਦਾਸ ਦੇ ਮਨ ਵਿਚ ਸੰਜੋਗ-ਵਿਜੋਗ ਤੇ ਸ਼ੁਕਰਾਨੇ ਦੇ ਭਾਵਾਂ ਦੀਆਂ ਜੋ ਕਾਂਗਾਂ ਉਛਲੀਆਂ ਉਹਨਾਂ ਦੀ ਝਲਕ ਆਪ ਦੇ ਰਚੇ ਹੋਏ 'ਛਕੇ ਛੰਤ' ਵਿਚ ਮਿਲਦੀ ਹੈ:

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੂ ਮਿਲਿ ਹਰਿ ਮਨ ਮੰਨੇ॥
ਹਉ ਮੂਰਖ ਕਾਰੈ ਲਾਈਆ ਨਾਨਕ ਹਰਿ ਕੰਮੇ॥
(ਬੰਦ 3, ਛੰਤ 2)

---

9. ਆਦਿ ਗ੍ਰੰਥ : 923 (ਏਥੇ ਤੁਕ ਦਾ ਭਾਵ ਪ੍ਰਗਟ ਕੀਤਾ ਗਿਆ ਹੈ)।

ਗੁਰਿਆਈ ਮਿਲਦਿਆਂ ਹੀ ਗੁਰੂ ਰਾਮ ਦਾਸ ਇਕਾਂਤ-ਵਾਸ ਵਿਚ ਚਲੇ ਗਏ। ਇਹ ਮਨੋ-ਦਸ਼ਾ ਆਪਣੇ ਗੁਰੂ ਨਾਲੋਂ ਵਿਛੋੜੇ ਦੇ ਕਾਰਨ ਪੈਦਾ ਹੋਈ ਸੀ। ਇਸ ਤੋਂ ਪਹਿਲਾਂ ਵੀ ਗੁਰੂ ਅੰਗਦ ਦੇਵ ਅਤੇ ਗੁਰੂ ਅਮਰ ਦਾਸ ਜੀ ਦੀ ਇਸ ਤਰ੍ਹਾਂ ਦੀ ਮਨੋਦਸ਼ਾ ਦਾ ਜ਼ਿਕਰ ਆਉਂਦਾ ਹੈ, ਜਦ ਉਹਨਾਂ ਨੂੰ ਗੁਰਿਆਈ ਮਿਲੀ ਸੀ ਅਤੇ ਉਹ ਵੀ ਕੁਝ ਦਿਨਾਂ ਲਈ ਇਕਾਂਤ ਵਾਸੀ ਹੋ ਗਏ ਸਨ। ਗੁਰੂ ਨਾਨਕ ਦੇਵ ਜੀ ਦੇ ਚਲਾਣੇ ਤੋਂ ਬਾਦ ਗੁਰੂ ਅੰਗਦ ਦੇਵ ਜੀ ਦੀ ਅਜਿਹੀ ਅਵਸਥਾ ਦਾ ਪਤਾ ਆਪ ਦੇ ਇਸ ਸਲੋਕ ਤੋਂ ਮਿਲਦਾ ਹੈ :

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ। (ਪੰਨਾ : 83)

ਜਦ ਗੁਰੂ ਅੰਗਦ ਦੇਵ ਜੀ ਨੂੰ ਇਕਾਂਤ ਵਾਸ ਤੋਂ ਬਾਹਰ ਲਿਆਉਣਾ ਸੀ, ਤਦ ਬਾਬਾ ਬੁਢਾ ਨੇ ਰਬਾਬੀ ਬਲਵੰਡ ਨੂੰ ਉਸ ਕੋਠੇ ਦੇ ਬਾਹਰ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਪੜ੍ਹਨ ਲਈ ਕਿਹਾ ਸੀ ਜਿਥੇ ਗੁਰੂ ਅੰਗਦ ਇਕਾਂਤ-ਵਾਸ ਕਰ ਰਹੇ ਸਨ ਅਤੇ ਜਿਸ ਨੂੰ ਸੁਣ ਕੇ ਗੁਰੂ ਜੀ ਬਾਹਰ ਆ ਗਏ ਸਨ। ਏਸੇ ਤਰ੍ਹਾਂ ਜਦ ਗੁਰੂ ਅਮਰ ਦਾਸ ਜੀ ਗੁਰਿਆਈ ਲੈਣ ਤੋਂ ਬਾਦ ਬਾਸਰਕੇ ਜਾਂ ਟਿਕੇ ਸਨ ਤਾਂ ਬਾਹਰਲੇ ਦਰਵਾਜ਼ੇ ਉਤੇ ਲਿਖ ਦਿੱਤਾ ਸੀ ਕਿ ਜੋ ਕੋਈ ਇਸ ਦਰਵਾਜ਼ੇ ਰਾਹੀਂ ਦਰਸ਼ਨ ਕਰਨ ਦਾ ਜਤਨ ਕਰੇਗਾ ਉਹ ਮੇਰਾ ਸਿੱਖ ਨਹੀਂ ਤੇ ਮੈਂ ਉਸ ਦਾ ਗੁਰੂ ਨਹੀਂ। ਤਦ ਵੀ ਬਾਬਾ ਬੁਢਾ ਨੇ ਰਸਤਾ ਲਭਿਆ ਸੀ ਅਤੇ ਕੋਠੇ ਦੇ ਪਿਛਲੇ ਪਾਸਿਉਂ ਸੰਨ੍ਹ ਮਾਰ ਕੇ ਗੁਰੂ ਜੀ ਅੱਗੇ ਜਾਂ ਮੱਥਾ ਟੇਕਿਆ ਆਪ ਨੂੰ ਸੰਗਤ ਵਿਚ ਆਉਣ ਲਈ ਬੇਨਤੀ ਕੀਤੀ ਸੀ। ਏਸੇ ਤਰ੍ਹਾਂ ਹੁਣ ਵੀ ਬਾਬਾ ਬੁਢਾ ਜੀ ਬਾਬਾ ਮੋਹਰੀ ਸਮੇਤ ਪ੍ਰਮੁਖ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਰਾਮ ਦਾਸ ਜੀ ਪਾਸ ਪੁੱਜੇ ਅਤੇ ਕਿਹਾ ਕਿ ਸੰਗਤਾਂ ਆਪ ਤੋਂ ਬਗੈਰ ਕਈ ਦਿਨਾਂ ਤੋਂ ਵਿਆਕੁਲ ਹੋ ਰਹੀਆਂ ਹਨ। ਗੁਰੂ ਜੀ ਦੀ ਆਪਣੀ ਵੀ ਅਜਿਹੀ ਹਾਲਤ ਕਦੇ ਆਪਣੇ ਗੁਰੂ ਤੋਂ ਵਿਛੜ ਕੇ ਹੋਈ ਸੀ। ਇਸ ਕਰ ਕੇ ਉਹ ਸੰਗਤਾਂ ਦੀ ਦਸ਼ਾ ਦਾ ਅੰਦਾਜ਼ਾ ਲਗਾ ਸਕਦੇ ਸਨ ਕਿ ਗੁਰੂ ਤੋਂ ਵਿਛੜ ਕੇ ਸੰਗਤ ਦੀ ਕੀ ਹਾਲਤ ਹੋਈ ਹੋਵੇਗੀ। ਇਸ ਲਈ ਸੰਗਤ ਦੇ ਪ੍ਰਤਿਨਿਧਾਂ ਦੀ ਬੇਨਤੀ ਸੁਣ ਕੇ ਆਪ ਸੰਗਤ ਵਿਚ ਆ ਗਏ।

ਦੂਜੇ ਤੋਂ ਚੌਥੇ, ਤਿੰਨਾਂ ਹੀ ਗੁਰੂਆਂ ਦੇ ਇਸ ਤਰ੍ਹਾਂ ਗੁਰਿਆਈ ਦੇ ਇਕ-ਦਮ ਬਾਦ ਇਕਾਂਤ-ਵਾਸ ਵਿਚ ਜਾਣ ਦੀਆਂ ਘਟਨਾਵਾਂ ਨੂੰ ਧਿਆਨ ਨਾਲ ਘੋਖਿਆ ਜਾਏ ਤਾਂ ਇਹੀ ਕਿਹਾ ਜਾ ਸਕਦਾ ਹੈ ਕਿ ਇੱਕ ਤਾਂ ਉਹਨਾਂ ਲਈ ਆਪਣੇ ਪਰਮ ਪਿਆਰੇ ਗੁਰੂ ਦੇ ਵਿਛੋੜੇ ਦਾ ਸਦਮਾ ਬੜਾ ਬਲਵਾਨ ਹੁੰਦਾ ਸੀ ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਇਹਨਾਂ ਤਿੰਨਾਂ ਹੀ ਗੁਰੂਆਂ ਨੂੰ ਗੱਦੀ ਮਿਲਣ ਸਮੇਂ ਉਹਨਾਂ ਦੇ ਆਪਣੇ ਪਰਮ-ਪੂਜ ਗੁਰੂ ਦੀ ਸੰਤਾਨ ਵਲੋਂ ਵਿਰੋਧ ਦਾ ਸਾਹਮਣਾ ਕਰਨਾ ਪਿਆ। ਅਜਿਹੀ ਹਾਲਤ ਵਿਚ ਗੱਦੀ ਸੰਭਾਲਣ ਵਾਲਾ ਗੁਰੂ ਇਕਾਂਤ-ਵਾਸ ਵਿਚ ਜਾ ਕੇ ਇਹ ਨਿਰਣਾ ਵੀ ਕਰ ਸਕਦਾ ਸੀ ਕਿ ਸੰਗਤ ਅਤੇ ਗੁਰ-ਸਿੱਖਾਂ ਦੀ ਨਵੇਂ ਗੁਰੂ ਨਾਲ ਕਿੰਨੀ ਇਕ-ਸੁਰਤਾ ਹੈ, ਜਾਂ ਇਹ ਕਿ ਵਿਦਾ ਹੋਣ ਵਾਲੇ ਗੁਰੂ ਦਵਾਰਾ ਸਥਾਪਤ ਕੀਤੇ ਨਵੇਂ ਜਾਨਸ਼ੀਨ ਬਾਰੇ ਸੰਗਤ ਕੀ ਸੋਚਦੀ ਹੈ। ਇਸ ਹਾਲਤ ਵਿਚ ਰਹਿ ਕੇ ਇਹ ਵੀ ਜਾਣਿਆਂ ਜਾ ਸਕਦਾ ਸੀ ਕਿ

ਕੋਈ ਗੁਰੂ-ਨਿੰਦਕ ਜਾਂ ਗੱਦੀ ਦੇ ਅਭਿਲਾਖੀ ਤੇ ਦਾਅਵੇਦਾਰ ਨਵੇਂ ਗੁਰੂ ਬਾਰੇ ਕੀ ਗਤੀ-ਵਿਧੀ ਕਰਦੇ ਹਨ। ਦੂਜੇ, ਤੀਜੇ ਤੇ ਚੌਥੇ ਗੁਰੂਆਂ ਦੀ ਗੁਰਿਆਈ ਦੇ ਬਾਦ ਜਿਵੇਂ ਗੱਦੀ-ਨਸ਼ੀਨ ਹੋਣ ਵਾਲੇ ਨਵੇਂ ਗੁਰੂ ਇਕਾਂਤ ਵਾਸ ਵਿਚ ਗਏ, ਸੰਗਤਾਂ ਉਹਨਾਂ ਦੇ ਵਿਛੋੜੇ ਵਿਚ ਬੇਚੈਨ ਹੋਣੀਆਂ, ਆਗੂ ਸਿੱਖਾਂ ਨੇ ਸੰਗਤ ਦੀ ਭਾਵਨਾ ਦੀ ਕਦਰ ਕਰਦੇ ਹੋਏ ਗੁਰੂਆਂ ਪਾਸ ਜਾ ਕੇ ਏਕਾਂਤ ਛਡਣ ਤੇ ਅਗਵਾਈ ਕਰਨ ਲਈ ਬੇਨਤੀ ਤੇ ਜੋਦੜੀ ਕੀਤੀ—ਇਹਨਾਂ ਗੱਲਾਂ ਤੋਂ ਗੁਰ-ਗੱਦੀ ਦੇ ਲੋਕਵਾਦੀ ਸਰੂਪ ਅਤੇ ਗੁਰੂ ਤੇ ਸੰਗਤ ਦੇ ਚੰਦ ਚਕੋਰ ਵਾਲੇ ਸੰਬੰਧ ਦਾ ਪਤਾ ਮਿਲਦਾ ਹੈ।

ਗੁਰੂ ਰਾਮ ਦਾਸ ਨੇ ਇਕਾਂਤ-ਵਾਸ ਦਾ ਸਮਾਂ ਬਿਰਹੋਂ ਦੀ ਸੱਟ ਖਾ ਕੇ ਅਤੇ ਪ੍ਰੇਮ ਦੀ ਕਸਕ ਵਿਚ ਸਫਲ ਕੀਤਾ। ਇਸ ਦਾ ਪਤਾ ਬਿਰਹੋਂ ਦੀ ਸੱਟ ਖਾਣ ਵਾਲੇ ਨੂੰ ਹੀ ਹੁੰਦਾ ਹੈ, ਜਿਵੇਂ 'ਛਕੇ ਛੰਤ' ਵਿਚ ਕਿਹਾ ਗਿਆ ਹੈ :

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੇ ਜਰੀਆ ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥

(ਬੰਦ 1, ਛੰਤ 2)

ਕਿਹਾ ਜਾਂਦਾ ਹੈ ਕਿ ਇਹ ਬਾਣੀ ਗੁਰੂ ਜੀ ਨੇ ਇਕਾਂਤ-ਵਾਸ ਸਮੇਂ ਰਚੀ ਸੀ। ਸੰਗਤ ਵਿਚ ਆ ਕੇ ਗੁਰੂ ਜੀ ਨੇ ਜੋ ਪਹਿਲਾ ਸ਼ਬਦ ਪੜ੍ਹਿਆ, ਉਹ ਸੀ :

"ਤੀਰਥ ਨਾਵਣ ਜਾਉ ਤੀਰਥ ਨਾਮ ਹੈ।
ਤੀਰਥ ਸ਼ਬਦ ਬੀਚਾਰ ਅੰਤਰਿ ਗਿਆਨ ਹੈ।"

ਤੀਰਥਾਂ ਉਤੇ ਜਾਣ ਦਾ ਕੋਈ ਲਾਭ ਨਹੀਂ। ਸੱਚਾ ਨਾਮ ਹੀ ਤੀਰਥ ਹੈ। ਸ਼ਬਦ ਦੇ ਵਿਚਾਰ ਨਾਲ ਹੀ ਗਿਆਨ ਅਤੇ ਤੀਰਥ ਦਾ ਮਹੱਤਵ ਪ੍ਰਾਪਤ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰੂ ਜੀ ਨੇ ਪਹਿਲੇ ਗੁਰੂ ਸਾਹਿਬਾਂ ਵਲੋਂ ਕੀਤੇ ਗਏ ਉਪਦੇਸ਼ ਨੂੰ ਜਾਰੀ ਰਖਦੇ ਹੋਏ ਲੋਕਾਂ ਨੂੰ ਤੀਰਥਾਂ ਉਤੇ ਭਟਕਣ ਦੇ ਵਿਰੁਧ ਸੁਚੇਤ ਕੀਤਾ ਅਤੇ ਕਿਹਾ ਕਿ ਸ਼ਬਦ ਦੀ ਵਿਚਾਰ ਹੀ ਤੀਰਥ ਦੇ ਅਸ਼ਨਾਨ ਦੇ ਤੁਲ ਹੈ। ਅਜਿਹੀ ਵਿਚਾਰ ਹੀ ਬੰਦੇ ਨੂੰ ਗਿਆਨਵਾਨ ਬਣਾਉਂਦੀ ਹੈ।

ਕੁਝ ਦਿਨਾਂ ਬਾਦ ਜਦ ਸਿੱਧ ਗੁਰੂ ਜੀ ਨੂੰ ਮਿਲਣ ਲਈ ਆਏ, ਤਦ ਵੀ ਗੁਰੂ ਜੀ ਨੇ ਉਹਨਾਂ ਨਾਲ ਉਹੀ ਗੱਲਾਂ ਕੀਤੀਆਂ ਜੋ ਕਿਸੇ ਸਮੇਂ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਦੇ ਵਡੇਰਿਆਂ ਨਾਲ ਕੀਤੀਆਂ ਸਨ ਕਿ ਉਹ ਸਮਜਾਕ ਜੀਵਨ ਤੋਂ ਦੂਰ ਹੋ ਕੇ ਕਿਉਂ ਵਿਚਰਦੇ ਹਨ। ਲੋਕਾਂ ਨੂੰ ਜਦ ਸੱਚੇ ਗਿਆਨ ਦੀ ਲੋੜ ਹੈ, ਸੱਚੇ ਰਾਹ ਨੂੰ ਸਮਝਣ ਤੇ ਉਸ ਉਤ ਚੱਲਣ ਦੀ ਸਮਸਿਆ ਦਰਪੇਸ਼ ਹੈ ਤਾਂ ਉਹਨਾਂ ਨੂੰ ਕਰਾਮਾਤੀ ਸ਼ਕਤੀਆਂ ਤੇ ਰਿੱਧੀਆਂ ਸਿੱਧੀਆਂ ਦੇ ਚੱਕਰ ਵਿਚ ਫਸਾ ਕੇ ਗੁਮਰਾਹ ਕਿਉਂ ਕੀਤਾ ਜਾਂਦਾ ਹੈ ? ਕਰਾਮਾਤਾਂ ਦੇ ਕਾਰਨ ਲੋਕ ਪ੍ਰਭੂ ਦੇ ਸ਼ਕਤੀ-ਰੂਪ ਨੂੰ ਦੇਖਦੇ ਹੋਏ ਆਪ ਵੀ ਸਾਕਤ ਹੋਣਾ ਚਾਹੁੰਦੇ ਹਨ। ਇਸ ਤਰ੍ਹਾਂ ਉਹ ਅਸਲੀ ਰਸਤੇ ਤੋਂ ਭਟਕ ਕੇ ਗਲਤ ਚੇਟਕਾ ਦਾ ਸ਼ਿਕਾਰ ਹੋ ਜਾਂਦੇ ਹਨ। ਅਸਲੀ ਰਸਤਾ ਸ਼ਬਦ ਨੂੰ ਗ੍ਰਹਿਣ ਕਰਨਾ, ਸ਼ਬਦ ਦੀ ਵਿਚਾਰ ਨਾਲ ਗਿਆਨਵਾਨ ਹੋਣਾ ਤੇ ਇਸ ਗਿਆਨ ਨੂੰ ਕਰਮ-ਖੇਤਰ ਵਿਚ ਲਿਆਉਣਾ ਹੈ। ਇਹ ਤਾਂ ਹੀ ਸੰਭਵ ਹੈ ਜੇ

ਮਨੁੱਖ ਹੱਥੀਂ ਕਿਰਤ ਕਰੇ, ਦਸਾਂ ਨਹੁਆਂ ਦੀ ਹੱਕ-ਹਲਾਲ ਦੀ ਕਮਾਈ ਕਰੇ, ਸੇਵਾ-ਭਾਵ ਰੱਖੇ ਅਤੇ ਦੂਜਿਆਂ ਦੇ ਮੁਕਾਬਲੇ ਤੇ ਆਪ ਸ਼ਕਤੀਵਾਨ (ਸਾਕਤ) ਹੋਣ ਦੀ ਥਾਂ ਸਭ ਦਾ ਭਲਾ ਚਿਤਵੇ ਤੇ ਸੰਗਤ ਦੀ ਸੇਵਾ ਕਰੇ। ਇਸ ਦਾ ਅਧਿਆਤਮਕ ਰੂਪ ਸਾਧ-ਸੰਗਤ ਦੀ ਸੇਵਾ ਹੈ। ਸਾਧ ਗੁਰੂ ਦਾ ਪ੍ਰਤੀਕ ਹੈ ਅਤੇ ਸੰਗਤ ਸਮਾਜ ਦਾ। ਸਿੱਖ ਸ਼ਬਦਾਵਲੀ ਵਿਚ ਗੁਰੂ ਘਰ ਦੀ, ਸੰਗਤ ਦੀ ਜਾਂ ਗੁਰੂ ਦੇ ਲੰਗਰ ਦੀ ਸੇਵਾ ਵੀ ਸਾਧ-ਸੰਗਤ ਦੀ ਸੇਵਾ ਦਾ ਹੀ ਦੂਜਾ ਨਾਮ ਹੈ। ਸਾਧ, ਸੰਗਤ, ਦਾ ਪ੍ਰਤੀਨਿਧ ਹੈ ਅਤੇ ਸੰਗਤ ਵਿਚ ਸਾਧ ਦੇ ਦਰਸ਼ਨ ਹੁੰਦੇ ਹਨ ਪਰ ਸਿੱਧਾਂ ਦੀ ਮਰਯਾਦਾ ਨੂੰ ਮੰਨਣ ਵਾਲਾ ਬੰਦਾ ਸੰਗਤ ਜਾਂ ਸਮਾਜ ਦੀਆਂ ਸਮਸਿਆਵਾਂ ਵਲੋਂ ਮੂੰਹ ਮੋੜ ਕੇ ਆਪ ਹੀ ਸਾਕਤ ਜਾਂ ਅੰਤਰਮੁਖੀ ਹੋਣ ਦੀ ਚੇਸ਼ਟਾ ਕਰਦਾ ਹੈ। ਇਸ ਤਰ੍ਹਾਂ ਆਪਣੇ ਅੰਦਰ, ਆਪਣੀ ਹਉਂ, ਆਪਣੇ ਮਨ ਵੱਲ ਹੀ ਧਿਆਨ ਕੇਂਦਰਤ ਕਰਨਾ ਮਨਮੁਖਤਾ ਹੋ ਨਿਬੜਦਾ ਹੈ। ਸਮਾਜ ਵਿਚ ਕੁਝ ਵੀ ਹੁੰਦਾ ਰਹੇ, ਕਿਸੇ ਵੀ ਤਰ੍ਹਾਂ ਦੀਆਂ ਹਨੇਰੀਆਂ ਝੁਲਦੀਆਂ ਰਹਿਣ, ਜੋ ਵੀ ਵਾਧੇ-ਘਾਟੇ ਹੁੰਦੇ ਰਹਿਣ, ਭਾਵੇਂ ਬਾਹਰ ਦੇ ਹਮਲਾਵਾਰ ਆ ਕੇ ਲੋਕਾਂ ਦੀ ਲੁਟ-ਮਾਰ ਕਰਨ, ਦੇਸ਼ ਉਤੇ ਕਾਬਜ਼ ਹੋ ਜਾਣ, ਸਾਕਤ-ਮਤ ਵਾਲੇ ਆਪਣੀ ਹਉਂ ਵਿਚ ਹੀ ਗ੍ਰਸਤ ਰਹਿੰਦੇ ਤੇ ਆਪਣੇ ਹੀ ਮਨ ਦੀ ਸੋਧ ਵਿਚ ਵਿਚਰਦੇ ਹਨ। ਏਸੇ ਕਾਰਨ ਇਹ ਦੇਸ਼ ਸੈਂਕੜੇ ਸਾਲ ਤੱਕ ਆਤਮਕ-ਪਤਨ ਦੀ ਦਲਦਲ ਵਿਚ ਫਸਿਆ ਰਿਹਾ ਸੀ।

**ਗੁਰੂ ਕਾ ਚੱਕ**

ਪਹਿਲੇ ਤਿੰਨੇ ਗੁਰੂ ਵੱਖ ਵੱਖ ਥਾਵਾਂ ਤੋਂ ਗੁਰ-ਗੱਦੀ ਦਾ ਸੰਚਾਲਨ ਕਰਦੇ ਰਹੇ। ਏਸੇ ਤਰ੍ਹਾਂ ਤੀਜੇ ਗੁਰੂ ਜੀ ਨੇ ਵੀ ਗੁਰੂ ਰਾਮ ਦਾਸ ਨੂੰ 'ਗੁਰੂ ਕਾ 'ਚੱਕ' (ਅੰਮ੍ਰਿਤਸਰ) ਵਸਾਉਣ ਲਈ ਕਿਹਾ ਸੀ। ਕਰਤਾਰਪੁਰ ਤੋਂ ਬਾਦ ਖਡੂਰ ਸਾਹਿਬ, ਫੇਰ ਗੋਇੰਦਵਾਲ ਅਤੇ ਫੇਰ ਗੁਰੂ ਕਾ ਚੱਕ—ਸਿੱਖ ਲਹਿਰ ਦੇ ਇਹ ਪਹਿਲੇ ਧੁਰੇ ਸਨ। ਹਰੇਕ ਧੁਰਾ ਪਹਿਲੇ ਧੁਰੇ ਤੋਂ ਕੁਝ ਕਦਮ ਹੋਰ ਅਗਾਂਹ ਪੁੱਟਦਾ ਸੀ। ਕਰਤਾਰ ਪੁਰ ਵਿਚ ਸੰਗਤ ਜੁੜਨੀ ਸ਼ੁਰੂ ਹੋਈ ਸੀ। ਖਡੂਰ ਸਾਹਿਬ ਇਸ ਸੰਗਤ ਨੇ ਪੰਗਤ ਵਿਚ ਬੈਠਣਾ ਸ਼ੁਰੂ ਕੀਤਾ ਅਤੇ ਲੰਗਰ ਦੀ ਪ੍ਰਥਾ ਸ਼ੁਰੂ ਹੋਈ। ਗੋਇੰਦਵਾਲ ਵਿਖੇ ਲੰਗਰ ਦੇ ਨਾਲ ਬਾਉਲੀ ਦੀ ਉਸਾਰੀ ਵੀ ਹੋਈ ਅਤੇ ਵੱਖ ਵੱਖ ਥਾਵਾਂ ਤੇ ਸਿੱਖੀ ਦੇ ਪ੍ਰਚਾਰ ਲਈ ਮੰਜੀਆਂ ਕਾਇਮ ਕੀਤੀਆਂ ਗਈਆਂ। 'ਗੁਰੂ ਕੇ ਚੱਕ' ਦੀ ਸਥਾਪਨਾ ਨਾਲ ਪਹਿਲੇ ਚਾਰ ਗੁਰੂਆਂ ਦੀ ਘਾਲਣਾ ਨੂੰ ਸਾਕਾਰ ਰੂਪ ਮਿਲਿਆ ਅਤੇ ਸਿੱਖ ਜਗਤ ਨੂੰ ਆਪਣਾ ਅਜਿਹਾਂ ਕੇਂਦਰੀ ਸਥਾਨ ਪ੍ਰਾਪਤ ਹੋਇਆ ਜਿਥੇ ਕੋਈ ਵੀ ਆਪਣਾ ਨਿੱਜੀ ਹੱਕ ਨਹੀਂ ਸੀ ਜਤਲਾ ਸਕਦਾ।

ਇਹ ਇਕ ਵੱਡਾ ਭੁਲੇਖਾ ਹੈ ਕਿ ਅੰਮ੍ਰਿਤਸਰ ਸ਼ਹਿਰ ਉਸ ਥਾਂ ਉਤੇ ਵੱਸਿਆ ਹੋਇਆ ਹੈ ਜੋ ਜ਼ਮੀਨ ਅਕਬਰ ਨੇ ਬੀਬੀ ਭਾਨੀ ਦੇ ਨਾਮ ਉਤੇ ਦਿੱਤੀ ਸੀ। ਇਹ ਪਿੰਡ ਤਾਂ ਝਬਾਲ ਦੇ ਇਲਾਕੇ ਵਿਚ ਹਨ ਅਤੇ ਅਕਬਰ ਕੇ ਪੋਤਰੇ ਬਾਦਸ਼ਾਹ ਸ਼ਾਹ ਜਹਾਨ ਨੇ ਇਸ ਜਾਗੀਰ ਨੂੰ ਵਾਪਸ ਲੈਣ ਦਾ ਹੁਕਮ ਵੀ ਜਾਰੀ ਕੀਤਾ ਸੀ।[10] ਪਰ ਹਰਿਮੰਦਰ ਸਾਹਿਬ ਦਾ ਨਕਸ਼ਾ

10. ਸਤਿਬੀਰ ਸਿੰਘ : ਪੂਰੀ ਹੋਈ ਕਰਾਮਾਤ ਪੰਨਾ 111

ਗੁਰੂ ਅਮਰਦਾਸ ਜੀ ਨੇ ਉਲੀਕ ਕੇ ਜੇਠਾ ਜੀ ਨੂੰ ਦਿੱਤਾ ਸੀ ਅਤੇ ਆਪ ਨਾਲ ਜਾ ਕੇ ਉਹ ਥਾਂ ਦੱਸੀ ਸੀ ਜਿਥੇ 'ਗੁਰੂ ਦਾ ਚੱਕ' ਵਸਾਉਣਾ ਸੀ। ਇਹ ਜਗ੍ਹਾ ਪਿੰਡ ਤੁੰਗ ਦੇ ਲਾਗੇ ਸੀ, ਜਿਥੇ ਸਦੀਆਂ ਪੁਰਾਣਾ ਇਕ ਸਰੋਵਰ ਸੀ ਅਤੇ ਗੁਰੂ ਨਾਨਕ ਦੇਵ ਜੀ ਵੀ ਏਥੇ ਆਏ ਸਨ, ਜਬ ਬਾਬਾ ਬੁਢਾ ਨੂੰ ਆਪ ਨੇ ਇਸ ਸਰੋਵਰ ਦੀ ਪੁਰਾਤਨਤਾ ਬਾਰੇ ਦੱਸਿਆ ਸੀ। ਸਰਦਾਰ ਕਪੂਰ ਸਿੰਘ ਅਨੁਸਾਰ ਇਹ ਸਥਾਨ ਪੁਰਾਤਨ 'ਸਿੰਧ ਵਾਦੀ ਸਭਿਅਤਾ' ਦੇ ਠੀਕ ਵਿਚਕਾਰ ਹੈ। ਇਕ ਪੌਰਾਣਿਕ ਹਵਾਲੇ ਅਨੁਸਾਰ ਨਦੀ ਵਿਪਾਸਾ (ਬਿਆਸ) ਅਤੇ ਐਰਾਵਤੀ (ਰਾਵੀ) ਦੇ ਵਿਚਕਾਰ ਇਹ ਅੰਮ੍ਰਿਤ-ਕੁੰਡ (ਅੰਮ੍ਰਿਤਸਰ ਜਾਂ ਅੰਮ੍ਰਿਤ ਸਰੋਵਰ) ਹੈ ਜਿਸ ਦੀ ਪਵਿੱਤਰਤਾ ਨੂੰ ਬੋਧੀ ਪਰੰਪਰਾ ਵਿਚ ਵੀ ਸਵੀਕਾਰ ਕੀਤਾ ਗਿਆ ਹੈ।[11] ਇਸ ਕੁੰਡ ਬਾਰੇ ਪਹਿਲੇ ਗੁਰੂ ਜੀ ਨੇ ਗੁਰੂ ਅੰਗਦ ਦੇਵ ਨੂੰ ਵੀ ਦੱਸਿਆ ਸੀ। ਗੁਰੂ ਅਮਰਦਾਸ ਨੂੰ ਉਹ ਬੂਟੀ ਏਥੋਂ ਹੀ ਲੱਭੀ ਸੀ ਜਿਸ ਨਾਲ ਗੁਰੂ ਅੰਗਦ ਦੇਵ ਜੀ ਦੇ ਅੰਗੂਠੇ ਦਾ ਜ਼ਖਮ ਠੀਕ ਹੋਇਆ ਸੀ।

ਗੁਰੂ ਅਮਰ ਦਾਸ ਚੰਗੀ ਤਰ੍ਹਾਂ ਸਮਝਦੇ ਸਨ ਕਿ ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਨੂੰ ਆਪਣਾ ਠਿਕਾਣਾ ਖਡੂਰ ਵਿਖੇ ਬਨਾਉਣ ਲਈ ਕਿਉਂ ਕਿਹਾ ਸੀ, ਕਿਉਂਕਿ ਪਹਿਲੇ ਗੁਰੂ ਜੀ ਦੇ ਪੁੱਤਰਾਂ ਦੇ ਵਿਰੋਧ ਕਾਰਨ ਕਰਤਾਰਪੁਰ ਵਿਖੇ ਲਹਿਣਾ ਜੀ ਨੂੰ ਸਿੱਖੀ ਪਰਚਾਰ ਬਾਰੇ ਬੜੀਆਂ ਕਠਨਾਈਆਂ ਪੇਸ਼ ਆਉਣੀਆਂ ਸਨ। ਏਸੇ ਤਰ੍ਹਾਂ ਗੁਰੂ ਅੰਗਦ ਦੇਵ ਨੇ ਅਮਰ ਦਾਸ ਜੀ ਨੂੰ ਗੋਇੰਦਵਾਲ ਵਸਾਉਣ ਲਈ ਕਿਹਾ ਸੀ, ਕਿਉਂਕਿ ਗੁਰੂ ਜੀ ਦੇ ਪੁੱਤਰ ਗੁਰੂ ਅਮਰ ਦਾਸ ਨੂੰ ਗੁਰਿਆਈ ਦੇਣ ਦੇ ਸਵਾਲ ਉਤੇ ਗੁਰੂ-ਵਰੋਧੀ ਹੋਏ ਬੈਠੇ ਸਨ। ਏਸੇ ਕਰਕੇ ਗੁਰੂ ਅਮਰ ਦਾਸ ਜੀ ਵੀ ਕਿਸੇ ਭਾਵੀ ਵਿਰੋਧ ਤੋਂ ਨਿਸਚਿੰਤ ਹੋਣਾ ਚਾਹੁੰਦੇ ਸਨ। ਇਸ ਲਈ ਆਪ ਨੇ ਜੇਠਾ ਜੀ ਨੂੰ ਇਸ ਥਾਂ ਉਤੇ 'ਗੁਰੂ ਕਾ ਚੱਕ' ਵਸਾਉਣ ਲਈ ਕਿਹਾ ਸੀ।

'ਅੰਮ੍ਰਿਤਸਰ ਗਜ਼ਟੀਅਰ' ਅਨੁਸਾਰ ਤੁੰਗ ਪਿੰਡ ਦੇ ਜ਼ਿਮੀਦਾਰਾਂ ਨੂੰ ਸੱਤ ਸੌ ਰੁਪਏ ਅਕਬਰੀ ਦੇ ਕੇ ਪੰਜ ਸੌ ਵਿਘੇ ਜ਼ਮੀਨ ਏਥੇ ਖਰੀਦੀ ਗਈ। ਗੁਰੂ ਅਮਰ ਦਾਸ ਜੀ ਦੇ ਚਲਾਣੇ ਤੋਂ ਇਕ ਸਾਲ ਪਹਿਲਾਂ ਹੀ 'ਗੁਰੂ ਕਾ ਚੱਕ' ਦੀ ਉਸਾਰੀ ਦਾ ਕੰਮ ਸ਼ੁਰੂ ਹੋ ਗਿਆ। (ਗੁਰੂ) ਰਾਮ ਦਾਸ ਜੀ ਨੇ ਅਰਦਾਸ ਕੀਤੀ ਅਤੇ ਪਹਿਲਾ ਟੱਕ ਲਗਾਉਣ ਦੀ ਰਸਮ ਬਾਬਾ ਬੁਢਾ ਜੀ ਦੇ ਹੱਥੀਂ ਹੋਈ। ਸਭ ਕਿੱਤਿਆਂ ਦੇ ਪਰਿਵਾਰਾਂ ਨੂੰ ਏਥੇ ਵੱਸਣ ਲਈ ਸੱਦਿਆ ਗਿਆ। ਜਿਨ੍ਹਾਂ ਨੂੰ ਨੀਵੀਆਂ ਜਾਤਾਂ ਕਿਹਾ ਜਾਂਦਾ ਹੈ ਉਹਨਾਂ ਨੂੰ ਨਗਰ ਦੇ ਪੂਰਬੀ ਪਾਸੇ ਵੱਲ ਵਸਾਇਆ ਗਿਆ, ਜਦ ਕਿ ਇਸ ਤੋਂ ਪਹਿਲਾਂ ਸਾਰੇ ਪੁਰਾਤਨ ਸ਼ਹਿਰਾਂ ਵਿਚ ਉਹਨਾਂ ਨੂੰ ਪੱਛਮ ਵਾਲੇ ਪਾਸੇ ਵਸਾਇਆ ਜਾਂਦਾ ਸੀ ਕਿਉਂਕਿ ਬ੍ਰਾਹਮਣੀ ਮਰਯਾਦਾ ਅਨੁਸਾਰ ਸਵੇਰ ਸਾਰ ਪੂਰਬ ਵੱਲ ਮੂੰਹ ਕਰਕੇ ਮੱਥਾ ਟੇਕਿਆ ਜਾਂਦਾ ਹੈ, ਏਸੇ ਲਈ ਇਹਨਾਂ ਨੀਵੀਆਂ ਜਾਤਾਂ ਨੂੰ ਪੂਰਬ ਵੱਲ ਨਹੀਂ ਸੀ ਵਸਾਇਆ ਜਾਂਦਾ ਪਰ ਹੁਣ ਇਹਨਾਂ ਨੀਵੀਆਂ ਜਾਤਾਂ ਨੂੰ ਵੀ ਉਚਾ ਉਠਾਉਣ ਲਈ ਸਨਾਤਨੀ ਨੇਮ ਦੀ ਉਲੰਘਣਾ ਕਰਕੇ ਇਹਨਾਂ ਨੂੰ ਪੂਰਬ ਵਾਲੇ

11. 'ਦੀ ਸਿੱਖ ਰੀਵਾਉ', ਅਕਤੂਬਰ 1977, ਪੰਨਾ 12

ਪਾਸੇ ਥਾਂ ਦਿੱਤੀ ਗਈ ।

ਗੁਰ ਦੀ ਨਗਰੀ ਦੀ ਉਸਾਰੀ ਦਾ ਕੰਮ ਜੇਠਾ ਜੀ ਦੇ ਗੱਦੀ ਸੰਭਾਲਣ ਤੋਂ ਇੱਕ ਸਾਲ ਪਹਿਲਾਂ 1573 ਵਿਚ ਸ਼ੁਰੂ ਹੋ ਕੇ ਗੁਰੂ ਅਰਜਨ ਦੇਵ ਦੇ ਸਮੇਂ ਤੱਕ ਜਾਰੀ ਰਿਹਾ । ਗੁਰੂ ਅਰਜਨ ਦੇਵ ਜੀ ਨੇ ਸੂਹੀ ਰਾਗ ਦੇ ਦੋ ਛੰਦਾਂ ਵਿਚ ਸਰੋਵਰ ਤੇ ਨਗਰ ਦੀ ਉਸਾਰੀ ਪੂਰੀ ਹੋਣ ਉਤੇ ਖੁਸ਼ੀ ਅਤੇ ਧੰਨਵਾਦ ਦਾ ਪ੍ਰਗਟਾਵਾ ਕੀਤਾ ਹੈ । ਪਹਿਲਾ ਛੰਤ 'ਅਬਚਲਿ ਨਗਰ ਗੋਬਿੰਦ ਗੁਰੂ ਕਾ' ਨਾਲ ਆਰੰਭ ਹੁੰਦਾ ਹੈ ਅਤੇ ਦੂਜਾ ਇਸ ਪ੍ਰਕਾਰ ਹੈ :

ਸੰਤਾਂ ਕੇ ਕਾਰਜਿ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ ।
ਧਰਤਿ ਸੁਹਾਵੀ ਤਾਲੁ ਸੁਹਾਵਾ
ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ।

(ਆਦਿ ਗ੍ਰੰਥ : 783)

ਸੋ ਇਸ ਸਰੋਵਰ ਅਤੇ ਨਗਰ ਦੀ ਉਸਾਰੀ ਵਿਚ ਪੰਜਾਂ ਗੁਰੂ ਸਾਹਿਬਾਂ ਦੀ ਕਲਪਨਾ ਅਤੇ ਘਾਲਣਾ ਦਾ ਕੇਵਲ ਸੁਮੇਲ ਹੀ ਨਹੀਂ ਮਿਲਦਾ, ਸਗੋਂ ਇਕ ਆਦਰਸ਼ ਅਧਿਆਤਮਕ ਨਗਰ ਬਾਰੇ ਇਹ ਭਗਤ ਰਵਿਦਾਸ ਦੀ ਕਲਪਨਾ ਦਾ ਵੀ ਪ੍ਰਤੀਕ ਹੈ ਜਿਸ ਅਨੁਸਾਰ ਆਪ ਬੇਗਮਪੁਰਾ ਸ਼ਹਿਰ ਦਾ ਨਕਸ਼ਾ ਇਸ ਤਰ੍ਹਾਂ ਪੇਸ਼ ਕਰਦੇ ਹਨ :

ਬੇਗਮਪੁਰਾ ਸਹਰ ਕੋ ਨਾਉ । ਦੂਖ ਅੰਦੋਹੁ ਨਹੀ ਤਿਹਿ ਠਾਉ ।
ਨ ਤਸਵੀਸ ਖਿਰਾਜੁ ਨ ਮਾਲੁ । ਖਉਫੁ ਨ ਖਤਾ ਨ ਤਰਸੁ ਜਵਾਲੁ ।
ਅਬ ਮੋਹਿ ਖੂਬ ਵਤਨ ਗਹ ਪਾਈ । ਊਹਾਂ ਖੈਰਿ ਸਦਾ ਮੇਰੇ ਭਾਈ । ਰਹਾਉ ।
ਕਾਇਮੁ ਦਾਇਮੁ ਸਦਾ ਪਾਤਿਸਾਹੀ । ਦੋਮ ਨ ਸੇਮ ਏਕ ਸੋ ਆਹੀ ।
ਆਬਾਦਾਨੁ ਸਦਾ ਮਸਹੂਰ । ਊਹਾਂ ਗਨੀ ਬਸਹਿ ਮਾਮੂਰ ।
ਤਿਉ ਤਿਉ ਸੈਲ ਕਰਹਿ ਜਿਉ ਭਾਵੈ । ਮਹਰਮ ਮਹਲ ਨ ਕੋ ਅਟਕਾਵੈ ।
ਕਹਿ ਰਵਿਦਾਸ ਖਲਾਸ ਚਮਾਰਾ । ਜੋ ਹਮ ਸਹਰੀ ਸੁ ਮੀਤੁ ਹਮਾਰਾ ॥

(ਆਦਿ ਗ੍ਰੰਥ : ਪੰਨਾ 345)

ਇਹ ਇੱਕ ਖਲਾਸ ਹੋਏ, ਵਰਗ-ਸਮਾਜ ਦੇ ਦੁਖ-ਅੰਦੋਹ ਤੋਂ ਮੁਕਤ ਹੋਏ ਗਰੀਬ ਭਗਤ ਦਾ ਸੁਪਨਾ ਸੀ ਜੋ 'ਗੁਰੂ ਕਾ ਚੱਕ' ਜਾਂ 'ਚੱਕ ਗੁਰੂ ਰਾਮਦਾਸ' ਅਤੇ ਇਸ ਦੇ 'ਹਰਿ ਮੰਦਰ' ਦੀ ਸ਼ਕਲ ਵਿਚ ਸਾਕਾਰ ਹੋਇਆ ਜਿਸ ਦੇ ਦਰਵਾਜ਼ੇ ਚਾਰੇ ਦਿਸ਼ਾਵਾਂ ਵਿਚ ਚਾਰੇ ਵਰਨਾਂ ਲਈ ਖੁਲ੍ਹੇ ਸਨ । ਇਸ ਨਗਰ ਵਿਚ ਨਾ ਕੋਈ ਜਜ਼ੀਆ ਸੀ, ਨਾ ਜ਼ਕਾਤ; ਨਾ ਕੋਈ ਜੁਰਮਾਨਾ, ਨਾ ਭੇਦ-ਭਾਵ । ਦਸਾਂ ਨਹੁਆਂ ਦੀ ਕਿਰਤ ਕਰਨੀ ਹੀ ਪਰਮ-ਧਰਮ ਸੀ । ਸੰਨ 1731 ਤੋਂ ਬਾਦ ਜਦ ਮੁਗਲਾਂ ਦਾ ਜ਼ੋਰ-ਜ਼ੁਲਮ ਇਸ ਇਲਾਕੇ ਵਿਚ ਸ਼ੁਰੂ ਹੋਇਆ ਤਾਂ ਪਹਿਲੀ ਵੇਰ ਥਾਣਾ 1734 ਵਿਚ ਬਠਾਇਆ ਗਿਆ । ਇਸ ਤੋਂ ਪਹਿਲਾਂ ਨਾ ਕੋਈ ਪੁਲਿਸ ਚੌਂਕੀ ਸੀ, ਨਾ ਕੋਈ ਥਾਣਾ । ਅੰਮ੍ਰਿਤਸਰ ਦਾ ਆਪਣਾ ਦਰੋਗਾ ਹੁੰਦਾ ਸੀ ਜਿਸ ਦੀ ਨਿਯੁਕਤੀ ਉਥੋਂ ਦੇ ਪੰਚ ਕਰਦੇ ਸਨ । ਕੁਨਿੰਘਮ ਦੱਸਦਾ ਹੈ ਕਿ ਪਹਿਲੀ ਵੇਰ "ਸਚਾ ਪਾਤਸ਼ਾਹ" ਗੁਰੂ ਰਾਮ ਦਾਸ ਜੀ ਨੂੰ ਹੀ ਕਿਹਾ ਗਿਆ । ਉਹ ਇਸ ਲਈ ਕਿਉਂਕਿ

ਦੁਨਿਆਵੀ ਪਾਤਸ਼ਾਹਾਂ ਨੂੰ ਲੋਕ ਝੂਠੇ ਪਾਤਸ਼ਾਹ ਸਮਝਦੇ ਸਨ ।

ਇਤਿਹਾਸਕਾਰ ਲਤੀਫ ਨੇ ਕਿਹਾ ਹੈ ਕਿ ਇਕ ਕੇਂਦਰੀ ਸਥਾਨ ਦੇ ਤੌਰ ਤੇ ਅੰਮ੍ਰਿਤਸਰ ਦੀ ਉਸਾਰੀ ਕਰ ਕੇ ਗੁਰੂ ਰਾਮਦਾਸ ਨੇ ਇਕ ਕੌਮ ਦੇ ਤੌਰ ਤੇ ਸਿੱਖਾਂ ਦੀ ਭਾਵੀ ਵਡਿਆਈ ਦੀ ਨੀਂਹ ਰਖ ਦਿੱਤੀ, ਕਿਉਂਕਿ ਉਹ ਆਪਣੇ-ਇਸ਼ਟ ਦੀ ਇਕ ਸਾਂਝੀ ਥਾਂ ਉਤੇ ਮਿਲ ਸਕਦੇ ਸਨ । ਇਸ ਤਰ੍ਹਾਂ ਇਕ ਸਾਂਝੇ ਕੌਮੀ ਵਿਰਸੇ ਦੀ ਉਸਾਰੀ ਹੋਈ ਜਿਸ ਦੀ ਰੱਖਿਆ ਲਈ ਗੁਰੂ ਅਰਜਨ ਦੇਵ ਤੋਂ ਲੈ ਕੇ ਭਾਈ ਮਨੀ ਸਿੰਘ ਤੱਕ ਅਤੇ ਹੁਣ ਤੱਕ ਵੀ ਅਨੇਕਾਂ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ । ਅੰਗ੍ਰੇਜ਼ਾਂ ਦੇ ਪੰਜਾਬ ਵਿਚ ਆਉਣ ਦੇ ਸਮੇਂ ਤੱਕ ਦਰਬਾਰ ਸਾਹਿਬ ਦੀ ਪ੍ਰਬੰਧਕ ਕਮੇਟੀ ਹੀ ਸਾਰੇ ਨਗਰ ਦੀ ਪਾਲਿਕਾ ਦਾ ਕੰਮ ਕਰਦੀ ਸੀ । ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਦਰਬਾਰ ਸਾਹਿਬ ਦੇ ਮੁਖੀ, ਗਿਆਨੀ ਤੇ ਗ੍ਰੰਥੀ ਸਦਾ ਹੀ ਪੂਜਾ, ਭੇਟਾ ਤੇ ਜਾਗੀਰਾਂ ਕਬੂਲ ਕਰਨ ਤੋਂ ਨਾਂਹ ਕਰਦੇ ਰਹੇ ।[12]

ਸ਼ੁਰੂ ਤੋਂ ਹੀ ਗੁਰੂ ਰਾਮ ਦਾਸ ਜੀ ਨੇ ਮੰਜੀਦਾਰਾਂ ਨੂੰ ਇਹ ਤਾੜਨਾ ਕੀਤੀ ਹੋਈ ਸੀ ਕਿ ਉਹ ਕੋਈ ਆਪ-ਹੁਦਰੀ ਗੱਲ ਨਾ ਕਰਨ, ਸਗੋਂ ਗੁਰੂ ਦੇ ਸ਼ਬਦ ਦਾ ਸਹੀ ਸੰਦੇਸ਼ ਆਮ ਲੋਕਾਂ ਤੱਕ ਲਿਜਾਣ, ਕਿਉਂਕਿ ਜੇ ਪੇੜ ਦਾ ਮੁਢ ਹੀ ਨੁਕਸਦਾਰ ਹੋਵੇ ਤਾਂ ਡਾਲਾਂ ਪ੍ਰਫੁਲਤ ਨਹੀਂ ਹੋ ਸਕਦੀਆਂ ।[13] ਗੁਰੂ ਜੀ ਨੇ ਕਿਹਾ ਕਿ ਸਿੱਖਾਂ ਸਭ ਥਾਈਂ ਮੰਜੀਦਾਰਾਂ ਦਾ ਆਦਰ ਕਰਦੇ ਹਨ, ਕਿਉਂਕਿ "ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰ ਸਿਖਾ ਮਨਿ ਮਿਠਾ," ਪਰ ਇਹ ਨਹੀਂ ਭੁਲਣਾ ਚਾਹੀਦਾ ਕਿ ਗੁਰਬਾਣੀ ਦੀ ਭਾਵਨਾ ਦੇ ਵਿਰੁਧ ਜੋ ਕੋਈ ਗੁਰੂ ਦੇ ਸਿੱਖਾਂ ਪਾਸੋਂ ਕੰਮ ਕਰਾਏਗਾ, ਆਪਣੀ ਹੀ ਰੀਤ ਚਲਾਉਣ ਦਾ ਜਤਨ ਕਰੇਗਾ ਤਾਂ ਸਿੱਖ ਉਸ ਦੇ ਨੇੜੇ ਨਹੀਂ ਲੱਗਣਗੇ ਅਤੇ ਉਹ ਆਪ ਵੀ ਦੁਖੀ ਹੋਵੇਗਾ ।

ਭਾਈ ਗੁਰਦਾਸ ਮੁਗਲ ਰਾਜ ਦੀ ਰਾਜਧਾਨੀ ਆਗਰੇ ਦੇ ਮੰਜੀਦਾਰ ਸਨ । ਇਸ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਦੇ ਜ਼ਿੰਮੇਵਾਰ ਅਤੇ ਪ੍ਰਤਿਭਾ ਰਖਣ ਵਾਲਿਆਂ ਨੂੰ ਮੰਜੀਦਾਰ ਨਿਯੁਕਤ ਕੀਤਾ ਜਾਂਦਾ ਸੀ ।

**ਨਵੇਂ ਮਨੁੱਖ ਦਾ ਜਨਮ**

ਗੁਰੂ ਨਾਨਕ ਦੇਵ ਨੇ ਪਤਨਸ਼ੀਲ ਸਮਾਜ ਨੂੰ ਸੁਰਜੀਤ ਕਰਨ ਲਈ ਨਵੇਂ ਆਦਰਸ਼ ਦੇ ਪੂਰਨੇ ਪਾਏ ਸਨ, ਜਿਸ ਨੂੰ ਗੁਰੂ ਸਾਹਿਬ ਨੇ 'ਪਾਰਬ੍ਰਹਮ ਦਾ ਪੰਥ' ਕਿਹਾ ਅਤੇ ਜਿਸ ਲਈ ਸਾਰੇ ਗੁਰੂ ਤੇ ਸਿਦਕੀ ਸਿੱਖ ਘਾਲਣਾ ਘਾਲਦੇ ਰਹੇ । ਇਸ ਦੇ ਫਲ-ਰੂਪ ਹੀ ਇਕ

---

12. "ਪ੍ਰਸਿੱਧ ਮਿਸਾਲ ਭਾਈ ਪ੍ਰੇਮ ਸਿੰਘ ਲੌਂਗੋਵਾਲ ਦੀ ਹੈ । ਸਰਕਾਰ ਅੰਗ੍ਰੇਜ਼ੀ ਨੇ ਉਹਨਾਂ ਨੂੰ ਇਕ ਪਿੰਡ ਦੇਣਾ ਚਾਹਿਆ ਤਾਂ ਭਾਈ ਨੇ ਉੱਤਰ ਭੇਜਿਆ : 'ਟੋਪੀ ਵਾਲੇ ਦਾ ਦਿੱਤਾ ਹੋਇਆ ਨਹੀਂ ਲੈਣਾ । ਨਾ ਹੀ ਸਲਾਮ ਕਰਾਂਗੇ ਤੇ ਨਾ ਹੀ ਤਾਬਿਆਦਾਰੀ ਉਠਾਵਾਂਗੇ ।'...ਆਜ਼ਾਦੀ ਦੀ ਸ਼ਮ੍ਹਾ ਜਲ੍ਹਿਆਂਵਾਲੇ ਬਾਗ ਸ੍ਰੀ ਅੰਮ੍ਰਿਤਸਰ ਤੋਂ ਹੀ ਰੌਸ਼ਨ ਹੋਈ । ਅਕਾਲੀ ਲਹਿਰ ਦਾ ਮੁੱਢ ਵੀ ਏਥੋਂ ਹੀ ਬੱਝਾ ਤੇ ਗੁਰਦਵਾਰੇ ਫੇਰ ਸਰਬੱਤ ਖ਼ਾਲਸਾ ਜੀ ਦੇ ਪ੍ਰਬੰਧ ਹੇਠ ਹੋਏ ।" (ਪੂਰੀ ਹੋਈ ਕਰਾਮਾਤਿ ; ਪੰਨਾ 122)
13. "ਪੇਡ ਮੁੰਢਾਹੂੰ ਕਟਿਆ ਤਿਸ ਡਾਲ ਸੁਕੰਦੇ ॥"

ਨਵੀਂ ਕਿਸਮ ਦੇ ਮਨੁੱਖ ਦੀ ਸਿਰਜਣਾ ਹੋਈ। ਇਸ ਨਵੇਂ ਮਨੁੱਖ ਦੀ ਕਲਪਣਾ ਗੁਰੂ ਨਾਨਕ ਦੇਵ ਨੇ ਇਹਨਾਂ ਸ਼ਬਦ ਵਿਚ ਕੀਤੀ ਸੀ :

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।

ਗੁਰੂ ਰਾਮ ਦਾਸ ਦੇ ਸਮਕਾਲੀ ਭਾਈ ਗੁਰਦਾਸ ਨੇ ਅਜਿਹੇ ਮਨੁੱਖ (ਗੁਰਮੁਖ) ਦੀ ਰਹਿਤ-ਬਹਿਤ, ਉਸ ਦੀ ਕਥਨੀ ਤੇ ਕਰਨੀ ਦੀਆਂ ਵਿਸ਼ੇਸ਼ਤਾਈਆਂ ਆਪਣੀਆਂ ਵਾਰਾਂ ਵਿੱਚ ਦੱਸੀਆਂ ਹਨ। ਆਪਣੀ ਗਿਆਰ੍ਹਵੀਂ ਵਾਰ ਵਿਚ ਆਪ ਨੇ ਅਜਿਹੇ ਗੁਰਮੁਖਾਂ ਦੇ ਨਾਮ ਵੀ ਗਿਣੇ ਹਨ ਜੋ ਗੁਰੂ ਸਾਹਿਬਾਂ ਵੇਲੇ ਹੋਏ।[14] ਗੁਰੂ ਸਾਹਿਬਾਂ ਦੀ ਬਾਣੀ ਨੇ ਉਹਨਾਂ ਦੇ ਮਨ ਵਿਚੋਂ ਮੌਤ ਦਾ ਡਰ ਕੱਢ ਕੇ ਸੱਚਾ ਜੀਵਨ ਜੀਊਣ ਦੀ ਜਾਚ ਦੱਸੀ ਅਤੇ ਕਿਹਾ ਕਿ, 'ਸੋ ਡਰੇ ਜੋ ਪਾਪ ਕਮਾਵਦਾ ਧਰਮੀ ਵਿਗਸੇਤ।' ਇਹ ਤਾਂ ਹੀ ਸੰਭਵ ਹੋ ਸਕਦਾ ਸੀ ਜੇ ਜਾਗਿਆ ਹੋਇਆ ਮਨੁੱਖ ਆਪਣੇ ਆਦਰਸ਼ ਦੀ ਖਾਤਰ ਜਾਨ ਦੇਣ ਲਈ ਤਤਪਰ ਹੋਵੇ :

"ਉਨਿ ਸਤਿਗੁਰ ਆਗੇ ਸੀਸ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ।"

ਅਜਿਹੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਮਨੁੱਖ ਰੱਬ ਦੀ ਰਜ਼ਾ ਵਿੱਚ ਰਹਿੰਦਾ ਹੋਇਆ ਨਿਸਚਿੰਤ ਜੀਵਨ ਬਤੀਤ ਕਰੇ ਅਤੇ ਉਸ ਤੋਂ ਛੁਟ ਹੋਰ ਕਿਸੇ ਦੀ ਆਸ ਨਾ ਰਖੇ :

—"ਨ ਕਰਿ ਚਿੰਤਾ ਚਿੰਤਾ ਹੈ ਕਰਤੇ"
—ਹਰਿ ਬਿਨ ਕੋਈ ਮਾਰਿ ਜੀਵਾਲ ਨ ਸਕੈ
ਮਨ ਹੋਇ ਨਚਿੰਦ ਨਿਸਲ ਹੋਇ ਰਹੀਐ।[15]

ਨਿਸਚਿੰਤ ਹੋਣਾ ਤਾਂ ਹੀ ਸੰਭਵ ਹੈ ਜੇ ਮਨੁੱਖ ਮੋਹ ਮਾਇਆ ਤੋਂ ਦੂਰ ਰਹੇ। ਇਹ ਮੋਹ ਮਾਇਆ ਹੀ ਹਉਮੈ ਅਤੇ ਧੜਿਆਂ ਨੂੰ ਜਨਮ ਦੇਂਦੀ ਹੈ ਅਤੇ "ਸਭ ਧੜੇ ਮਾਇਆ ਮੋਹ ਪਸਾਰੀ" ਹਨ। ਏਸੇ ਲਈ ਮਨ ਦਾ ਹਠ ਅਤੇ ਕ੍ਰੋਧ ਕਰਨ ਵਿਰੁਧ ਆਪ ਨੇ ਮਨੁੱਖ ਨੂੰ ਸੁਚੇਤ ਕੀਤਾ :

—ਮਨ ਹਠਿ ਕਿਨੈ ਨ ਪਾਇਆ
—ਓਨ੍ਹਾਂ ਪਾਸ ਦੁਆਸ ਨ ਭਿਟੀਐ ਜਿਨ ਅੰਤਰਿ ਕ੍ਰੋਧ ਚੰਡਾਲ।

ਇਹ ਕੇਵਲ ਕਹਿਣ ਦੀਆਂ ਗੱਲਾਂ ਹੀ ਨਹੀਂ ਸਨ। ਗੁਰੂ ਜੀ ਦਾ ਆਪਣਾ ਸਾਰਾ ਜੀਵਨ ਕਥਨੀ ਤੇ ਕਰਨੀ ਦਾ ਸੁਮੇਲ ਸੀ। ਗੁਰਿਆਈ ਮਿਲਣ ਬਾਅਦ ਲਾਹੌਰ ਦੀਆਂ ਸੰਗਤਾਂ ਦੇ ਕਹਿਣ ਉਤੇ ਆਪ ਉਹਨਾਂ ਨੂੰ ਮਿਲਣ ਲਈ ਗਏ ਤਾਂ ਆਪਣੇ ਜੱਦੀ ਮਕਾਨ ਨੂੰ ਲਾਹੌਰ ਦੀ ਸੰਗਤ ਲਈ ਧਰਮਸਾਲ ਬਣਾ ਦਿੱਤਾ।

ਅਕਬਰ ਬਾਦਸ਼ਾਹ ਜਦ 1579 ਵਿਚ ਕਾਬਲ ਦੀ ਮੁਹਿੰਮ ਤੋਂ ਮੁੜਦਾ ਹੋਇਆ

---

14. ਇਹਨਾਂ ਵਿਚ ਭਾਈ ਅਦਲੀ, ਭਾਈ ਸੰਗਤੀਆ, ਭਾਈ ਕਲਯਾਨਾ, ਭਾਈ ਹਰਬੰਸ ਤਪਾ, ਭਾਈ ਪਿਰਾਬ ਆਦਿ ਸ਼ਾਮਲ ਸਨ (ਪੂਰੀ ਹੋਈ ਕਰਾਮਾਤਿ, ਪੰਨਾ 134-35)
15. ਆਦਿ ਗ੍ਰੰਥ : 594

ਅੰਮ੍ਰਿਤਸਰ ਆਪ ਨੂੰ ਮਿਲਣ ਲਈ ਆਇਆ ਤਾਂ 101 ਮੋਹਰਾਂ ਸ਼ੁਕਰਾਨੇ ਦੇ ਤੌਰ ਤੇ ਭੇਟ ਕੀਤੀਆਂ। ਤਦ ਗੁਰੂ ਜੀ ਦੀ ਮਰਜ਼ੀ ਅਨੁਸਾਰ (ਗੁਰੂ) ਅਰਜਨ ਦੇਵ ਨੇ ਇਹ ਗਰੀਬਾਂ ਤੇ ਮੁਹਤਾਜਾਂ ਨੂੰ ਵੰਡ ਦਿੱਤੀਆਂ। ਫੇਰ, ਅਕਬਰ ਨੇ ਜਦ ਆਪਣੇ ਕਾਰਦਾਰ ਨੂੰ ਕਿਹਾ ਕਿ ਬਾਰਾਂ ਪਿੰਡਾਂ ਦੀ ਜਾਗੀਰ ਆਪ ਦੇ ਨਾਮ ਕਰ ਦਿੱਤੀ ਜਾਵੇ ਤਾਂ ਵੀ ਗੁਰੂ ਜੀ ਨੇ ਇਹ ਜਾਗੀਰ ਲੈਣ ਤੋਂ ਨਾਂਹ ਕਰ ਦਿੱਤੀ ਅਤੇ ਕਿਹਾਂ ਕਿ ਫਕੀਰਾਂ ਦੀ ਜਾਗੀਰ ਚਾਰੇ ਚੱਕ ਹੈ ਤੇ ਅਸੀਂ ਗੁਰੂ ਨਾਨਕ ਜੀ ਦੇ ਘਰ ਨੂੰ ਕਿਸੇ ਦਾ ਜਾਗੀਰਦਾਰ ਨਹੀਂ ਬਨਾਉਣਾ ਚਾਹੁੰਦੇ। ਆਪ ਦਾ ਕਥਨ ਸੀ ਕਿ "ਜਿਸ ਤਰ੍ਹਾਂ ਮੇਘ ਬਰਸੇ ਤੇ ਸਾਉਣ ਵਿਚ ਮੱਛਰ, ਭਿੰਡ ਆਦਿ ਪੈਦਾ ਹੁੰਦੇ ਤੇ ਦੁਖਦਾਈ ਸਿੱਧ ਹੁੰਦੇ ਹਨ, ਤੈਸੇ ਹੀ ਜਾਗੀਰ ਭੀ ਕਾਮ, ਕ੍ਰੋਧ, ਲੋਭ, ਈਰਖਾ, ਬਖੀਲੀ, ਪ੍ਰਾਧੀਨਤਾ, ਲੜਾਈ, ਝਗੜੇ ਪੈਦਾ ਕਰਨ ਵਾਲੀ ਹੈ।"[16]

ਗੁਰੂ ਰਾਮਦਾਸ ਆਪ ਨਿਮਰਤਾ ਦੀ ਮੂਰਤ ਸਨ। ਗੁਰੂ ਨਾਨਕ ਦੇਵ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੋ ਪਹਿਲਾਂ ਕਦੇ ਕਿਸੇ ਗੁਰੂ ਨੂੰ ਮਿਲਣ ਲਈ ਨਹੀਂ ਆਏ ਸਨ, ਆਪ ਦੀ ਮਹਿਮਾ ਸੁਣ ਕੇ ਗੁਰੂ ਕੇ ਚੱਕ ਆਏ ਤਾਂ ਗੁਰੂ ਜੀ ਨੇ ਬੜਾ ਆਦਰ ਦਿੱਤਾ। ਜਦ ਬਾਬਾ ਸ੍ਰੀ ਚੰਦ ਨੇ ਆਪ ਦੇ ਲੰਮੇ ਦਾੜ੍ਹੇ ਵੱਲ ਇਸ਼ਾਰਾ ਕੀਤਾ ਤਾਂ ਆਪ ਨੇ ਕਿਹਾ ਕਿ ਤੁਹਾਡੇ ਜਿਹੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਲਈ ਇਹ ਦਾੜ੍ਹਾ ਵਧਾਇਆ ਹੈ। ਬਾਬਾ ਸ੍ਰੀ ਚੰਦ ਬੋਲੇ ਕਿ ਤੁਸੀਂ ਆਪਣੀ ਨਿਮਰਤਾ ਦੇ ਕਾਰਨ ਹੀ ਇਸ ਗੱਦੀ ਦੇ ਹੱਕਦਾਰ ਬਣੇ ਹੋ।

ਗੁਰੂ ਜੀ ਦੇ ਸਿੱਖ ਵੀ ਅਜਿਹੀਆਂ ਸਿਫਤਾਂ ਦੇ ਹੀ ਧਾਰਨੀ ਸਨ। ਕਹਿੰਦੇ ਹਨ ਕਿ ਜਿਹਲਮ ਦੇ ਇਕ ਸਿੱਖ ਸੋਮਾ ਸ਼ਾਹ ਦੀ ਦੁਕਾਨ ਸਰੋਵਰ ਦੇ ਪਾਸ ਹੀ ਸੀ। ਰੋਜ਼ ਹੀ ਜਦ ਉਸ ਪਾਸ ਗੁਜ਼ਾਰੇ ਜੋਗੀ ਵੱਟਤ ਹੋ ਜਾਂਦੀ ਤਾਂ ਦੁਕਾਨ ਬੰਦ ਕਰਕੇ ਉਹ ਸੇਵਾ ਲਈ ਹਾਜ਼ਰ ਹੋ ਜਾਂਦਾ। ਇੱਕ ਦਿਨ ਜਦ ਗੁਰੂ ਰਾਮ ਦਾਸ ਜੀ ਨੇ ਉਸ ਪਾਸ ਜਾ ਕੇ ਉਸ ਦੀ ਵੱਟਤ ਦੇਖੀ ਤਾਂ ਉਸ ਨੇ ਸਾਰੀ ਹੀ ਰਕਮ ਗੁਰੂ ਜੀ ਨੂੰ ਭੇਟ ਕਰ ਦਿੱਤੀ। ਗੁਰੂ ਜੀ ਨੇ ਉਹ ਰਕਮ ਮਜ਼ਦੂਰਾਂ ਵਿਚ ਵੰਡ ਦਿੱਤੀ ਅਤੇ ਪੰਜ ਦਿਨ ਤੱਕ ਇਸ ਤਰ੍ਹਾਂ ਹੀ ਹੁੰਦਾ ਰਿਹਾ। ਛੇਵੇਂ ਦਿਨ ਗੁਰੂ ਜੀ ਨੂੰ ਆਪਣੇ ਵੱਲ ਆਉਂਦਾ ਦੇਖ ਕੇ ਉਸ ਨੇ ਸਾਰੀ ਰਕਮ ਕਢ ਕੇ, ਉਹਨਾਂ ਦੇ ਪੁਛਣ ਤੋਂ ਪਹਿਲਾਂ ਹੀ ਗੁਰੂ ਜੀ ਦੀ ਭੇਟ ਕਰ ਦਿੱਤੀ। ਸੋਮਾ ਸ਼ਾਹ ਬਾਅਦ ਵਿਚ, ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖੀ ਦਾ ਵੱਡਾ ਪਰਚਾਰਕ ਬਣਿਆ ਅਤੇ ਉਸ ਦੇ ਪੁੱਤ ਪੋਤਰੇ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਗੁਰੂ ਘਰ ਦੇ ਵੱਡੇ ਸੇਵਕ ਬਣੇ ਰਹੇ। ਉਸ ਦੇ ਪੋਤਰੇ ਮੇਹਰ ਸ਼ਾਹ ਨੂੰ ਗੁਰੂ ਗੁਬਿੰਦ ਸਿੰਘ ਨੇ "ਬਖਸ਼ੰਦ ਫਰਜ਼ੰਦ" ਦਾ ਖਿਤਾਬ ਦਿੱਤਾ ਸੀ।

ਏਸੇ ਤਰ੍ਹਾਂ ਭਾਈ ਉਦਮੂ ਜੋ ਜੰਗਲ ਵਿਚੋਂ ਲੱਕੜਾਂ ਕੱਟ ਕੇ ਲਿਆਉਂਦਾ ਸੀ, ਇਕ ਪੰਡ ਰੋਜ਼ ਲੰਗਰ ਵਿਚ ਦੇ ਜਾਂਦਾ ਸੀ। ਇੱਕ ਪੰਡ ਉਹੋ ਆਪਣੇ ਘਰ ਵੀ ਰਖਦਾ ਸੀ। ਇੱਕ ਵੇਰ ਬਹੁਤ ਮੀਂਹ ਪਿਆ ਅਤੇ ਕਈ ਦਿਨਾਂ ਦੀ ਝੜੀ ਲਗੀ। ਲੰਗਰ ਦੀਆਂ ਲੱਕੜਾਂ ਭਿੱਜ ਗਈਆਂ ਤੇ ਕਿਤੋਂ ਸੁਕੀ ਲੱਕੜ ਨਾ ਲੱਭੀ। ਤਦ ਭਾਈ ਉਦਮੂ ਨੇ ਆਪਣੇ

---

16. ਹਵਾਲਾ, ਗਿਆਨੀ ਗਿਆਨ ਸਿੰਘ : ਪੂਰੀ ਹੋਈ ਕਰਾਮਾਤ : ਪੰਨਾ 129

ਘਰ ਰਖੀਆਂ ਹੋਈਆਂ ਲੱਕੜਾਂ ਲਿਆ ਕੇ ਲੰਗਰ ਦਾ ਕੰਮ ਚਲਾਇਆ। ਇਹਨਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਸਿੱਖਾਂ ਦੀ ਸੇਵਾ ਕੋਈ ਦਿਖਾਵੇ ਦੀ ਸੇਵਾ ਨਹੀਂ ਸੀ। ਇਸ ਸੇਵਾ ਵਿਚ ਭਾਵਨਾ, ਕਲਪਨਾ ਤੇ ਸਿਆਣਪ ਸ਼ਾਮਲ ਸੀ।

ਭਾਈ ਬਿਧੀ ਚੰਦ ਤੇ ਉਹਨਾਂ ਦੇ ਸਾਥੀ ਜਦ ਗੁਰੂ ਜੀ ਦੀ ਸ਼ਰਨ ਆਏ ਤਾਂ ਗੁਰੂ ਜੀ ਨੇ ਉਹਨਾਂ ਨੂੰ ਆਪਣਾ ਸਰੂਪ ਪਛਾਣਨ ਬਾਰੇ ਕਿਹਾ। ਉਸ ਸਮੇਂ ਤੱਕ ਲੋਕ ਆਪਣੇ ਸਰੂਪ ਬਾਰੇ ਇਤਨਾ ਹੀ ਜਾਣਦੇ ਸਨ ਕਿ ਅਸੀਂ ਖਤਰੀਆਂ ਦੇ ਪੁੱਤਰ ਹਾਂ, ਜਾਂ ਜੱਟਾਂ ਦੇ ਪੁੱਤਰ ਹਾਂ, ਇਤਿ ਆਦਿ ਪਰ ਗੁਰੂ ਜੀ ਨੇ ਕਿਹਾ ਕਿ ਇਹ ਤਾਂ ਓਪਰਾ ਸਰੂਪ ਹੈ ਕਿ ਮਨੁੱਖ ਕਿਸ ਘਰਾਨੇ ਵਿਚ ਪੈਦਾ ਹੋਇਆ ਜਦ ਕਿ ਉਸਦਾ ਅਸਲੀ ਸਰੂਪ ਉਸ ਦਾ ਮਨ ਹੈ। ਇਹ ਮਨ ਜੋਤ ਸਰੂਪ ਹੈ, ਤੇ ਇਸ ਨੂੰ ਆਪਣਾ ਸਹੀ ਅਸਲਾ ਪਛਾਣਨਾ ਚਾਹੀਦਾ ਹੈ। ਸਰੀਰ ਜਾਂ ਘਰਾਨਾ ਤਾਂ ਬਸਤਰ-ਪਹਿਰਾਵਾ ਹੈ, ਜੋ ਏਥੇ ਹੀ ਰਹਿ ਜਾਣਾ ਹੈ, ਜਦ ਕਿ ਅਸਲੀ ਵਥ ਹੀ ਮਨੁੱਖ ਦੇ ਨਾਲ ਜਾਂਦੀ ਹੈ। ਇਸ ਅਮਲੀ ਵਥ ਦਾ ਵਿਕਾਸ ਹੋਣਾ ਚਾਹੀਦਾ ਹੈ, ਜੋ ਬਾਣੀ ਨੂੰ ਸਮਝਣ, ਉਸ ਦੇ ਅਨੁਸਾਰ ਜੀਵਨ ਨੂੰ ਢਾਲਣ, ਸੰਗਤ ਵਿਚ ਵਿਚਰਨ ਅਤੇ ਘਾਲ-ਕਮਾਈ ਨਾਲ ਹੀ ਸੰਭਵ ਹੋ ਸਕਦਾ ਹੈ।

ਗੁਰੂ ਜੀ ਦੇ ਸਮੇਂ ਦਾ ਸਮਾਜ ਕਈ ਪੱਧਰਾਂ ਉਤੇ, ਉੱਚੇ ਤੇ ਨੀਵੇਂ, ਛੂਤ ਤੇ ਅਛੂਤ, ਜਾਤਾਂ ਤੇ ਵਰਗਾਂ, ਗੋਤਰਾਂ ਤੇ ਫਿਰਕਿਆਂ ਵਿਚ ਵੰਡਿਆ ਹੋਇਆ ਸੀ। ਲੋਕ ਕਈ ਪ੍ਰਕਾਰ ਦੇ ਦੇਵੀ-ਦੇਵਤਿਆਂ, ਮੜ੍ਹੀਆਂ-ਮਸਾਣਾ, ਕਬਰਾਂ ਤੇ ਜਠੇਰਿਆਂ ਦੀ ਮਨੌਤ ਕਰਦੇ ਅਤੇ ਆਪਣੇ ਵਖਰੇਵੇਂ ਦਾ ਪ੍ਰਗਟਾਵਾ ਕਰਦੇ ਹੋਏ ਕਰਮ-ਕਾਂਡ ਵਿਚ ਰੁਝੇ ਹੋਏ ਸਨ ਪਰ ਗੁਰੂ ਜੀ ਨੇ ਇਹਨਾਂ ਕੁਰੀਤੀਆਂ ਦੇ ਮੁਕਾਬਲੇ ਉਤੇ "ਇਕ ਬਾਣੀ, ਇਕ ਗੁਰ, ਇਕੋ ਸਬਦ ਵੀਚਾਰ" ਦਾ ਝੰਡਾ ਝੁਲਾਇਆ। ਗੁਰੂ ਨਾਨਕ ਦੇਵ ਦੇ ਚਲਾਏ ਹੋਏ 'ਪਾਰਬ੍ਰਹਮ ਕੇ ਪੰਥ' ਦੀਆਂ ਨੀਹਾਂ ਨੂੰ ਪੱਕਿਆਂ ਕੀਤਾ। ਸਾਰੇ ਮੰਜੀਦਾਰਾਂ ਨੂੰ ਇਕ ਸਾਂਝੇ ਪੰਥ ਦਾ ਸੰਦੇਸ਼ ਦੂਰ ਦੂਰ ਤੱਕ ਪਹੁੰਚਾਉਣ ਦਾ ਹੁਕਮ ਕੀਤਾ। ਜਨਮ, ਵਿਆਹ, ਮੌਤ ਤੇ ਨਿਤਨੇਮ ਦੀ ਮਰਯਾਦਾ ਨੂੰ ਏਸੇ ਪੰਥ ਦੇ ਅਨੁਸਾਰ ਨਿਰਧਾਰਤ ਕੀਤਾ ਅਤੇ ਲੋਕਾਂ ਨੂੰ ਪੰਡਤਾਂ, ਪਰੋਹਤਾਂ, ਪਾਂਡਿਆਂ, ਜੋਗੀਆਂ ਤੇ ਪੀਰਾਂ ਦੇ ਚੁੰਗਲ ਵਿਚੋਂ ਸੁਰਖਰੂ ਕਰ ਦਿੱਤਾ। ਪੁੱਛਾਂ, ਸੁਖਣਾਂ, ਧਾਗੇ-ਤਵੀਤ, ਸਗਨ-ਵਿਚਾਰ ਦੇ ਬੰਧਨਾਂ ਤੋਂ ਲੋਕ ਮੁਕਤ ਹੋ ਗਏ। ਇਹਨਾਂ ਨਵੇਂ ਤੇ ਨਰੋਏ ਵਿਚਾਰਾਂ ਨੂੰ, 'ਇਕਾ ਬਾਣੀ, ਇਕ ਗੁਰੂ, ਇਕੋ ਸਬਦ ਵੀਚਾਰ' ਨੂੰ ਮੰਨਣ ਵਾਲੇ ਹਮ-ਖਿਆਲੀਆਂ ਦਾ ਸਮੂਹ ਹੀ ਇਹ ਪੰਥ ਸੀ। ਫੇਰ, ਸਿੱਖ ਅਤੇ ਗੁਰੂ ਵਿਚ ਕੋਈ ਫਰਕ ਹੀ ਨਹੀਂ ਸੀ, ਕਿਉਂਕਿ :

"ਗੁਰੂ ਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ।', (ਪੰਨਾ 444)

ਇਸ ਤਰ੍ਹਾਂ ਗੁਰੂ ਤੇ ਚੇਲੇ ਵਿਚਲਾ ਫਰਕ ਖਤਮ ਹੋ ਗਿਆ ਅਤੇ ਸਮਾਜ ਵਿਚ ਇੱਕ ਨਵੇਂ ਮਨੁੱਖ ਦਾ ਜਨਮ ਹੋਇਆ ਜਿਸ ਨੇ ਨਿਰਭਉ ਹੋ ਕੇ, ਸਿਰ ਉੱਚਾ ਕਰ ਕੇ ਵਿਚਰਨਾ ਸਿਖ ਲਿਆ ਸੀ, ਕਿਉਂਕਿ ਉਹ ਜਾਣਦਾ ਸੀ ਕਿ :

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉਂ ਰੰਗ ਕੁਸੰਭ ਕਚਾਣ।

ਉਹ ਸਭ ਤੇ ਊਚਾ ਸਭ ਤੇ ਸੂਚਾ ਜਾਕੈ ਹਿਰਦੈ ਵਸਿਆ ਭਗਵਾਨ ।[17]

**ਸੰਤਾਨ**

ਗੁਰੂ ਰਾਮ ਦਾਸ ਜੀ ਦੇ ਤਿੰਨੇ ਪੁੱਤਰ ਬਾਬਾ ਪ੍ਰਿਥੀ ਚੰਦ, ਮਹਾਂਦੇਵ ਅਤੇ (ਗੁਰੂ) ਅਰਜਨ ਦੇਵ ਸਨ । ਆਪ ਦੀ ਗੁਰਿਆਈ ਦੇ ਅੰਤਲੇ ਸਾਲ ਪ੍ਰਿਥੀ ਚੰਦ ਦੀ ਉਮਰ 24 ਸਾਲ, ਮਹਾਂਦੇਵ ਦੀ 21 ਸਾਲ ਅਤੇ ਅਰਜਨ ਦੇਵ ਜੀ ਦੀ 18 ਸਾਲ ਦੇ ਕਰੀਬ ਸੀ । ਤਿੰਨੇ ਹੀ ਪੁੱਤਰ ਵੱਖਰੇ ਵੱਖਰੇ ਸੁਭਾਵਾਂ ਦੇ ਸਨ । ਪ੍ਰਿਥੀ ਚੰਦ ਪੜ੍ਹਿਆ-ਲਿਖਿਆ, ਦੁਨਿਆਵੀ ਕੰਮ-ਕਾਰ ਵਿਚ ਬੜਾ ਹੁਸ਼ਿਆਰ ਅਤੇ ਪੂਰਾ ਪੂਰਾ ਮਤਲਬੀ ਸੀ । ਭਾਈ ਗੁਰਦਾਸ ਨੇ ਉਸ ਲਈ ਸ਼ਬਦ 'ਮੀਣਾ' ਵਰਤਿਆ ਹੈ । 'ਮੀਣਾ' ਪੰਜਾਬ ਵਿਚ ਉਸ ਬੰਦੇ ਨੂੰ ਕਹਿੰਦੇ ਹਨ ਜੋ ਵੇਖਣ ਨੂੰ ਤਾਂ ਮਾਸੂਮ ਜਿਹਾ ਪਰਤੀਤ ਹੋਵੇ ਪਰ ਅੰਦਰੋਂ ਆਪਣੇ ਮਤਲਬ ਦਾ ਪੱਕਾ ਹੋਵੇ । ਪ੍ਰਿਥੀ ਚੰਦ ਗੁਰੂ-ਘਰ ਦੀ ਸੇਵਾ ਤਾਂ ਕਰਦਾ ਸੀ ਪਰ ਇਹ ਸੇਵਾ ਦਿਖਾਵੇ ਵਾਲੀ ਹੀ ਸੀ । ਗੁਰੂ ਜੀ ਦਾ ਵੱਡਾ ਪੁੱਤਰ ਹੋਣ ਕਰਕੇ ਉਹ ਆਪਣੇ ਆਪ ਨੂੰ ਗੁਰ-ਗੱਦੀ ਦਾ ਦਾਅਵੇਦਾਰ ਸਮਝਦਾ ਸੀ ਅਤੇ ਏਸੇ ਕਰਕੇ ਹੰਕਾਰੀ ਵੀ ਸੀ । ਬਾਬਾ ਬੁੱਢਾ ਜੀ ਨੇ ਉਸ ਨੂੰ ਸਮਝਾਉਣ ਦਾ ਜਤਨ ਕੀਤਾ ਕਿ ਗੁਰ-ਗੱਦੀ ਨੂੰ ਜੱਫਾ ਨਹੀਂ ਮਾਰਿਆ ਜਾ ਸਕਦਾ ਕਿਉਂਕਿ ਇਹ ਤਾਂ ਪ੍ਰੇਮ, ਨਿਮਰਤਾ, ਸੇਵਾ ਅਤੇ ਸੱਚੀ ਲਗਣ ਨਾਲ ਮਿਲਦੀ ਹੈ ਪਰ ਪ੍ਰਿਥੀ ਚੰਦ ਉੱਤੇ ਇਹਨਾਂ ਗੱਲਾਂ ਦਾ ਕੋਈ ਅਸਰ ਨਹੀਂ ਸੀ । ਉਹ ਸੋਚਦਾ ਸੀ ਕਿ ਆਮਦਨੀ ਅਤੇ ਖਰਚੇ ਦਾ ਹਿਸਾਬ ਰਖਣਾ ਹੀ ਗੁਰਿਆਈ ਦੀ ਵੱਡੀ ਯੋਗਤਾ ਹੈ । ਫੇਰ, ਉਹ ਵਲ-ਛਲ ਕਰਨਾ ਵੀ ਜਾਣਦਾ ਸੀ ਅਤੇ ਆਪਣੇ ਆਪ ਨੂੰ ਗੁਰੂ-ਪਿਤਾ ਤੋਂ ਵੀ ਸਿਆਣਾ ਸਮਝਦਾ ਹੋਇਆ, ਉਹਨਾਂ ਨਾਲ ਬਹਿਸ ਵੀ ਕਰਦਾ ਸੀ । ਗੁਰੂ ਜੀ ਨੇ ਵੀ ਉਸ ਨੂੰ ਸਮਝਾਉਣ ਦਾ ਬੜਾ ਜਤਨ ਕੀਤਾ ਅਤੇ ਕਿਹਾ :

ਕਾਹੇ ਪੂਤ ਝਗਰਤ ਸੰਗ ਬਾਪ ।
ਜਿਣ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ।

(ਪੰਨਾ : 1200)

ਪ੍ਰਿਥੀ ਚੰਦ ਨੇ ਸੰਗਤਾਂ ਦੇ ਚੜ੍ਹਾਵੇ ਹਥਿਆਉਣ ਲਈ ਮਸੰਦਾਂ ਨਾਲ ਵੀ ਗੰਢ-ਤੁਪ ਕੀਤੀ ਹੋਈ ਸੀ । ਇਸ ਤਰ੍ਹਾਂ ਉਹ ਮੋਹ-ਮਾਇਆ ਦੇ ਚੱਕਰ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਸੀ । ਉਹ ਈਰਖਾ, ਬਖੀਲੀ ਅਤੇ ਹੈਂਕੜ ਦਾ ਵੀ ਸ਼ਿਕਾਰ ਸੀ ਅਤੇ ਸਦਾ ਆਪਣੀ ਵਡਿਆਈ ਦਾ ਦਿਖਾਵਾ ਕਰਦਾ ਸੀ ।

ਬਾਬਾ ਪ੍ਰਿਥੀ ਚੰਦ ਤੋਂ ਛੋਟਾ ਬਾਬਾ ਮਹਾਂਦੇਵ ਮਸਤ ਸਭਾਓ ਦਾ ਸੀ ਜਿਸ ਨੂੰ ਦੁਨਿਆਵੀ ਕਾਰ-ਵਿਹਾਰ ਦੀ ਕੋਈ ਹੋਸ਼ ਨਹੀਂ ਸੀ ਅਤੇ ਜੋ ਮੂੰਹ ਵਿਚ ਆਵੇ ਬੋਲ ਦਿੰਦਾ ਸੀ । ਜਦ ਗੁਰੂ ਰਾਮ ਦਾਸ ਜੀ ਨੇ ਆਪਣੇ ਭਤੀਜੇ ਦੀ ਸ਼ਾਦੀ ਉਤੇ ਲਾਹੌਰ ਜਾਣ ਲਈ ਆਪ ਨੂੰ ਕਿਹਾ, ਕਿਉਂਕਿ ਪ੍ਰਿਥੀ ਚੰਦ ਨੇ ਪਹਿਲਾਂ ਹੀ ਨਾਂਹ ਕਰ ਦਿੱਤੀ ਸੀ, ਤਾਂ ਮਹਾਂਦੇਵ ਨੇ ਵੀ ਇਹ ਕਹਿੰਦੇ ਹੋਏ ਸਾਫ ਇਨਕਾਰ ਕਰ ਦਿੱਤਾ ਕਿ ਸਾਨੂੰ ਦੁਨੀਆਦਾਰੀ ਦੀ ਕੋਈ

17. ਬਿਲਾਵਲ ਕੀ ਵਾਰ, ਮਹਲਾ ਚੌਥਾ, ਪੰਨਾ 861

ਪਰਵਾਹ ਨਹੀਂ। ਫੇਰ ਆਪ ਤੋਂ ਛੋਟੇ ਗੁਰੂ ਅਰਜਨ ਦੇਵ ਨੂੰ ਗੁਰੂ ਜੀ ਨੇ ਕਿਹਾ ਤਾਂ ਉਹ ਗੁਰੂ ਦਾ ਹੁਕਮ ਸੁਣ ਕੇ ਇਕ ਦਮ ਲਾਹੌਰ ਜਾਣ ਲਈ ਰਾਜ਼ੀ ਹੋ ਗਏ।

ਗੁਰੂ ਅਰਜਨ ਦੇਵ ਜੀ ਨੂੰ ਸ਼ੁਰੂ ਤੋਂ ਹੀ ਆਪਣੇ ਨਾਨਾ, ਗੁਰੂ ਅਮਰਦਾਸ ਵਲੋਂ ਬੜਾ ਪਿਆਰ ਮਿਲਿਆ ਜੋ ਆਪ ਨੂੰ 'ਦੋਹਿਤਾ ਬਾਣੀ ਕਾ ਬੋਹਿਥਾ' ਕਹਿੰਦੇ ਸਨ। ਗੁਰਮਖੀ ਅੱਖਰ ਵੀ ਆਪ ਨੇ ਨਾਨਾ ਗੁਰੂ ਅਮਰ ਦਾਸ ਤੋਂ ਅਤੇ ਗਣਿਤ ਦੀ ਸਿੱਖਿਆ ਮਾਮਾ ਮੋਹਰੀ ਜੀ ਤੋਂ ਲਈ ਸੀ। ਬਚਪਨ ਵਿਚ ਆਪ ਭਾਈ ਗੁਰਦਾਸ ਦੇ ਸਹਿਪਾਠੀ ਸਨ ਅਤੇ ਧਿਆਨ ਲਗਾਉਣਾ ਮਾਮਾ ਮੋਹਨ ਦੀ ਤੋਂ ਸਿਖਿਆ ਸੀ। ਲੰਗਰ ਦੀ ਅਤੇ ਗੁਰੂ-ਘਰ ਦੀ ਸੇਵਾ ਵੀ ਤਨੋਂ-ਮਨੋਂ ਕਰਦਾ ਸਨ। ਸਰੋਵਰ ਦੀ ਉਸਾਰੀ ਸਮੇਂ ਇਹ ਧਿਆਨ ਰਖਦੇ ਕਿ ਕਿਤੇ ਕੱਚੀ-ਪਿੱਲੀ ਇੱਟ ਨਾ ਲਗ ਰਹੀ ਹੋਵੇ। ਛੋਟੀ ਉਮਰ ਵਿਚ ਹੀ ਆਪ ਨੂੰ ਕਵਿਤਾ ਅਤੇ ਚਿਤਰਕਾਰੀ ਦਾ ਵੀ ਸ਼ੌਕ ਸੀ ਜਿਸ ਦਾ ਪਤਾ ਆਪ ਦੀਆਂ ਉਹਨਾਂ ਚਿੱਠੀਆਂ ਤੋਂ ਹੁੰਦਾ ਹੈ ਜੋ ਰਾਗ ਮਾਝ ਵਿਚ ਆਪ ਨੇ ਲਾਹੌਰ ਤੋਂ ਆਪਣੇ ਗੁਰੂ ਪਿਤਾ ਵਲ ਲਿਖੀਆਂ ਅਤੇ ਉਹਨਾਂ ਉਤੇ ਚਾਤ੍ਰਿਕ (ਪਪੀਹੇ) ਦਾ ਚਿੱਤਰ ਬਣਾ ਕੇ ਭੇਜਦੇ ਸਨ। ਸਰੀਰਕ ਤੌਰ ਤੇ ਵੀ ਅਰੋਗ ਤੇ ਬਲਵਾਨ ਸਨ। ਘੋੜ-ਸਵਾਰੀ ਅਤੇ ਨੇਜ਼ਾ-ਬਾਜ਼ੀ ਵਿਚ ਨਿਪੁੰਨ ਸਨ। ਜਦ ਵਿਆਹੁਣ ਲਈ ਗਏ ਤਾਂ ਸਹੁਰੇ-ਪਿੰਡ ਵਾਲਿਆਂ ਨੇ ਪਿੰਡ ਦੀ ਰੀਤ ਦੱਸੀ ਕਿ ਵਿਆਹੁਣ ਆਏ ਮੁੰਡੇ ਪਾਸੋਂ ਘੋੜੇ ਉਤੇ ਚੜ੍ਹੇ ਚੜ੍ਹੇ ਹੀ ਕਿੱਲੀ ਪੁਟਾਈ ਜਾਂਦੀ ਹੈ। ਪਿੰਡ ਵਾਲਿਆਂ ਨੇ ਮਖੌਲ ਕਰਦੇ ਹੋਏ ਆਪ ਲਈ ਇਕ ਜੰਡ ਦੇ ਰੁਖ ਨੂੰ ਹੀ ਕਿੱਲੀ ਥਾਪ ਦਿੱਤਾ, ਅਰਜਨ ਦੇਵ ਜੀ ਨੇ ਆਪਣੇ ਘੋੜੇ ਨੂੰ ਦੁੜਾਉਂਦੇ ਹੋਏ ਨੇਜ਼ੇ ਨਾਲ ਉਸ ਜੰਡ ਦੇ ਰੁਖ ਨੂੰ ਪੁੱਟ ਮਾਰਿਆ, ਜਿਸ ਨੂੰ ਦੇਖ ਕੇ ਲੋਕ ਹੈਰਾਨ ਰਹਿ ਗਏ।

ਉਸਾਰੀ, ਗੋਲਕ ਤੇ ਕਾਰੋਬਾਰ ਦਾ ਹਿਸਾਬ-ਕਿਤਾਬ ਤਾਂ ਪ੍ਰਿਥੀ ਚੰਦ ਨੇ ਸੰਭਾਲ ਲਿਆ ਸੀ। ਸੇਵਾ-ਭਾਵ, ਨਿਮਰਤਾ, ਆਗਿਆਕਾਰਤਾ, ਬਾਣੀ-ਪ੍ਰੇਮ ਤੇ ਸੁਹਜ ਸਵਾਦ ਦੇ ਗੁਣ ਅਰਜਨ ਦੇਵ ਦੇ ਹਿੱਸੇ ਆਏ ਸਨ। ਦੋਵਾਂ ਭਰਾਵਾਂ ਦੀਆਂ ਇਹਨਾਂ ਵਿਸ਼ੇਸ਼ਤਾਈਆਂ ਤੋਂ ਮਹਾਂਦੇਵ ਬਿਲਕੁਲ ਹੀ ਕੋਰੇ ਸਨ, ਜਿਵੇਂ 'ਮਥਰਾ ਤੀਨ ਲੋਕ ਸੇ ਨਿਆਰੀ'। ਏਸੇ ਲਈ ਮਾਤਾ ਪਿਤਾ ਨੂੰ ਵਧੇਰੇ ਆਸ (ਗੁਰੂ) ਅਰਜਨ ਦੇਵ ਤੋਂ ਹੀ ਸੀ।

**ਗੱਦੀ ਲਈ ਪ੍ਰੀਖਿਆ ਤੇ ਚਲਾਣਾ**

ਗੁਰੂ ਰਾਮ ਦਾਸ ਜੀ ਦੇ ਚਾਚੇ ਦਾ ਪੁੱਤਰ ਭਾਈ ਸਿਹਾਰੀ ਮੱਲ ਜੋ ਉਮਰ ਵਿਚ ਆਪ ਤੋਂ ਵੱਡਾ ਸੀ, ਲਾਹੌਰ ਰਹਿੰਦਾ ਸੀ। ਆਪਣੇ ਲੜਕੇ ਦੀ ਸ਼ਾਦੀ ਉੱਤੇ ਉਸ ਨੇ ਗੁਰੂ ਜੀ ਨੂੰ ਲਾਹੌਰ ਆਉਣ ਲਈ ਸੱਦਾ ਭੇਜਿਆ ਪਰ ਗੁਰੂ ਜੀ ਨੇ ਇਹ ਸੋਚ ਕੇ ਕਿ ਉਹਨਾਂ ਦੇ ਜਾਣ ਨਾਲ ਸੰਗਤਾਂ ਵੀ ਬਹੁਤ ਆਉਣਗੀਆਂ ਅਤੇ ਸ਼ਾਦੀ ਕਰਨ ਵਾਲਿਆਂ ਦੀ ਖੇਚਲ ਵਿਚ ਵਾਧਾ ਹੋਵੇਗਾ, ਆਪਣੇ ਇੱਕ ਲੜਕੇ ਨੂੰ ਸ਼ਾਦੀ ਉਤੇ ਲਾਹੌਰ ਭੇਜ ਦੇਣਾ ਠੀਕ ਸਮਝਿਆ। ਉਂਜ ਤਾਂ ਇਹ ਸਾਧਾਰਨ ਜਿਹੀ ਗੱਲ ਸੀ ਪਰ ਇਸ ਨਾਲ ਗੁਰੂ ਗੱਦੀ ਦੇ ਬਾਰੇ ਪਰਖ-ਪਰੀਖਿਆ ਵੀ ਹੋ ਗਈ। ਸਭ ਤੋਂ ਪਹਿਲਾਂ ਪ੍ਰਿਥੀ ਚੰਦ ਨੂੰ ਕਿਹਾ ਗਿਆ। ਪਰ ਪ੍ਰਿਥੀ ਚੰਦ ਨੇ ਬਹਾਨਾ ਬਣਾ ਦਿੱਤਾ ਕਿ ਉਸ ਤੋਂ ਬਗੈਰ ਤਾਂ ਗੁਰੂ-ਘਰ ਦਾ ਕੰਮ ਹੀ ਨਹੀਂ ਚੱਲ ਸਕਦਾ, ਇਸ ਲਈ ਉਸ ਪਾਸ ਲਾਹੌਰ ਜਾਣ ਦੀ ਵਿਹਲ ਨਹੀਂ ਹੈ। ਸ਼ਾਇਦ

ਪ੍ਰਿਥੀ ਚੰਦ ਦੇ ਮਨ ਵਿਚ ਇਹ ਸ਼ੰਕਾ ਵੀ ਸੀ ਕਿ ਮੇਰੇ ਪਿਛੋਂ (ਗੁਰੂ) ਅਰਜਨ ਦੇਵ ਨੂੰ ਗੱਦੀ ਨਾ ਦੇ ਦਿੱਤੀ ਜਾਏ। ਗੁਰੂ ਜੀ ਨੇ ਦੇਖ ਲਿਆ ਕਿ ਪ੍ਰਿਥੀ ਚੰਦ ਬਹਾਨਾ ਬਣਾਉਂਦਾ ਹੈ। ਉਸ ਦੇ ਮਨ ਵਿਚ ਕੁੱਝ ਹੋਰ ਤੇ ਮੂੰਹ ਉਤੇ ਹੋਰ ਗੱਲ ਹੈ। ਜੋ ਪੁੱਤਰ ਇਤਨੀ ਗੱਲ ਨਹੀਂ ਮੰਨ ਸਕਦਾ ਉਹ ਸੰਗਤ ਦੀ ਅਗਵਾਈ ਕਿਵੇਂ ਕਰੇਗਾ ? ਜਦ ਮਹਾਂ-ਦੇਵ ਨੂੰ ਲਾਹੌਰ ਜਾਣ ਲਈ ਕਿਹਾ ਗਿਆ ਤਾਂ ਉਸ ਨੇ ਦੁਨੀਆਂਦਾਰੀ ਦੇ ਕਿਸੇ ਕੰਮ ਵਿਚ ਪੈਣ ਤੋਂ ਹੀ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਦੁਨਿਆਵੀ ਰਿਸ਼ਤਿਆਂ ਨੂੰ ਮੰਨਣ ਦੀ ਕੋਈ ਲੋੜ ਨਹੀਂ। ਗੁਰੂ ਜੀ ਪਹਿਲਾਂ ਹੀ ਦੇਖ ਰਹੇ ਸਨ ਕਿ ਉਹ ਕਦੇ ਕਿਸੇ ਦੇ ਦੁਖ-ਸੁਖ ਦਾ ਭਾਈਵਾਲ ਨਹੀਂ ਸੀ ਬਣਦਾ, ਗੁਰੂ-ਗੱਦੀ ਦੇ ਯੋਗ ਕਿਵੇਂ ਹੋ ਸਕਦਾ ਸੀ ? ਇਹ ਕੰਮ ਗੁਰੂ ਅਰਜਨ ਦੇਵ ਜੀ ਨੂੰ ਸੌਂਪਿਆ ਗਿਆ ਅਤੇ ਆਪ ਨੇ ਬਿਨਾਂ ਕਿਸੇ ਸੰਕੋਚ ਦੇ, ਬੜੀ ਖੁਸ਼ੀ ਨਾਲ ਗੁਰੂ-ਪਿਤਾ ਦੇ ਹੁਕਮ ਦੀ ਪਾਲਣਾ ਕੀਤੀ। ਗੁਰੂ ਜੀ ਨੇ ਮਨ ਬਣਾ ਲਿਆ ਕਿ ਇਹੀ ਲੜਕਾ ਜੋ ਸਭ ਤੋਂ ਵਧੇਰੇ ਗੁਣਵਾਨ ਅਤੇ ਆਗਿਆਕਾਰੀ ਵੀ ਹੈ, ਗੁਰ-ਗੱਦੀ ਦੀ ਜ਼ਿੰਮੇਵਾਰੀ ਨਿਭਾ ਸਕਦਾ ਹੈ। ਮਾਤਾ ਨੇ ਵੀ ਆਪ ਦੇ ਲਾਹੌਰ ਜਾਣ ਤੋਂ ਪਹਿਲਾਂ ਆਪ ਨੂੰ ਅਸੀਸ ਦਿੱਤੀ ਜੋ ਬਾਦ ਵਿਚ (ਗੁਰੂ) ਅਰਜਨ ਦੇਵ ਨੇ ਰਾਗ ਗੁਜਰੀ ਦੇ ਇਕ ਸ਼ਬਦ ਵਿਚ ਇਸ ਤਰ੍ਹਾਂ ਬਿਆਨ ਕੀਤੀ ਹੈ :

ਪੂਤਾ ਮਾਤਾ ਕੀ ਆਸੀਸ।
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ। (496)

ਅਰਜਨ ਦੇਵ ਜੀ ਨੂੰ ਗੁਰੂ-ਪਿਤਾ ਦਾ ਇਹ ਆਦੇਸ਼ ਸੀ ਕਿ ਜਦ ਤੱਕ ਕਿਹਾ ਨਾ ਜਾਵੇ ਲਾਹੌਰ ਤੋਂ ਵਾਪਸ ਨਹੀਂ ਆਉਣਾ। ਇਸ ਤਰ੍ਹਾਂ ਇਹ ਵੀ ਇਕ ਅਜ਼ਮਾਇਸ਼ ਸੀ ਕਿ ਆਪ ਨੂੰ ਗੁਰ-ਗੱਦੀ ਦੇ ਨੇੜੇ ਰਹਿਣ ਦੀ ਕੋਈ ਲਾਲਸਾ ਤਾਂ ਨਹੀਂ। ਦੂਜੇ ਪਾਸੇ ਗੁਰੂ ਜੀ ਇਹ ਵੀ ਦੇਖਣਾ ਤੇ ਸੰਗਤ ਨੂੰ ਦਿਖਾਉਣਾ ਚਾਹੁੰਦੇ ਸਨ ਕਿ ਪ੍ਰਿਥੀ ਚੰਦ ਕਿਸ ਤਰ੍ਹਾਂ ਦਾ ਬੰਦਾ ਹੈ, ਤਾਂ ਜੋ ਦੋਵਾਂ ਪੁੱਤਰਾਂ ਵਿਚਾਲੇ ਗੁਣਾਂ ਔਗੁਣਾਂ ਦਾ ਅੰਤਰ-ਨਿਖੇੜ ਸਪੱਸ਼ਟ ਹੋ ਜਾਏ।

ਗੁਰੂ ਅਰਜਨ ਦੇਵ ਜੀ ਲਾਹੌਰ ਰਹਿੰਦੇ ਹੋਏ ਪੀਰਾਂ-ਫਕੀਰਾਂ ਤੇ ਸੰਤਾਂ ਦੀ ਸੰਗਤ ਕਰਦੇ ਅਤੇ ਚੂਨੀ ਮੰਡੀ ਗੁਰੂ ਜੀ ਦੇ ਜਨਮ ਸਥਾਨ ਵਿਖੇ ਦੀਵਾਨ ਲਗਾਉਂਦੇ ਸਨ। ਇਹ ਗੱਲ 1581 ਦੀ ਹੈ। ਏਥੇ ਹੀ ਆਪ ਦਾ ਮੇਲ ਪ੍ਰਸਿੱਧ ਸੂਫੀ ਮੀਆਂ ਮੀਰ ਨਾਲ ਹੋਇਆ ਦੱਸਿਆ ਜਾਂਦਾ ਹੈ। ਸ਼ਾਇਦ ਸੂਫੀ ਕਵੀ ਸ਼ਾਹ ਹੁਸੈਨ ਨਾਲ ਵੀ ਮੇਲ ਹੋਇਆ ਹੋਵੇ ਜੋ ਆਪ ਦਾ ਸਮਕਾਲੀ (1539-99) ਹੀ ਸੀ।

ਜਿਉਂ ਜਿਉਂ ਸਮਾਂ ਬੀਤਦਾ ਗਿਆ, ਗੁਰੂ ਅਰਜਨ ਦੇਵ ਜੀ ਗੁਰੂ-ਪਿਤਾ ਦੇ ਵਿਛੋੜੇ ਨੂੰ ਮਹਿਸੂਸ ਕਰਨ ਲੱਗੇ। ਕੀਰਤਨ ਕਰਦੇ ਹੋਏ ਆਪ ਦੇ ਨੈਣ ਸਜਲ ਹੋ ਜਾਂਦੇ। ਆਪ ਦੀ ਇਸ ਮਨੋਦਸ਼ਾ ਦਾ ਵਰਣਨ ਆਪ ਨੇ ਕੁਝ ਪੱਤਰਾਂ ਰਾਹੀਂ ਪਿਤਾ ਪਾਸ ਕੀਤਾ ਜੋ 'ਸ਼ਬਦ ਹਜ਼ਾਰੇ' ਦੀ ਬਾਣੀ ਵਿਚ ਇਕ ਸ਼ਬਦ ਦੇ ਚਾਰ ਬੰਦਾਂ ਦੇ ਰੂਪ ਵਿਚ ਮਿਲਦਾ ਹੈ। ਪਹਿਲੀ ਚਿੱਠੀ ਇਸ ਪ੍ਰਕਾਰ ਹੈ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ।

ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨ ਦਰਸਨ ਸੰਤ ਪਿਆਰੇ ਜੀਉ ।
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ।

ਪਰ ਇਹ ਚਿੱਠੀਆਂ ਗੁਰੂ-ਪਿਤਾ ਤੱਕ ਨਹੀਂ ਸਨ ਪਹੁੰਚਦੀਆਂ । ਬਾਬਾ ਪ੍ਰਿਥੀ ਚੰਦ ਇਹ ਆਪ ਹੀ ਰਖ ਲੈਂਦਾ ਸੀ ਅਤੇ ਦੂਜੇ ਪਾਸੇ ਪਿਤਾ ਨੂੰ ਕਹਿੰਦਾ ਸੀ ਕਿ ਅਰਜਨ ਦੇਵ ਲਾਹੌਰ ਜਾ ਕੇ ਆਪ ਹੀ ਗੁਰੂ ਬਣ ਬੈਠਾ ਹੈ ਅਤੇ ਆਪਣੀ ਕੋਈ ਉਘ-ਸੁਘ ਨਹੀਂ ਦੇ ਰਿਹਾ । ਇਕ ਤਰ੍ਹਾਂ ਉਹ ਪਿਤਾ ਤੇ ਪੁੱਤਰ ਵਿਚਾਲੇ ਪਾੜਾ ਪਾਉਣਾ ਚਾਹੁੰਦਾ ਸੀ । ਓਧਰ ਗੁਰੂ ਅਰਜਨ ਦੇਵ ਜੀ ਹੈਰਾਨ ਸਨ ਕਿ ਪਿਤਾ ਜੀ ਵਲੋਂ ਕੋਈ ਉੱਤਰ ਨਹੀਂ ਮਿਲ ਰਿਹਾ । ਤੀਜੀ ਚਿੱਠੀ ਭੇਜਣ ਸਮੇਂ ਆਪ ਨੇ ਇਹ ਪੱਕੀ ਕੀਤੀ ਕਿ ਚਿੱਠੀ ਗੁਰ-ਪਿਤਾ ਦੇ ਹੱਥ ਹੀ ਦਿੱਤੀ ਜਾਵੇ । ਇਹ ਚਿੱਠੀ ਇਸ ਪ੍ਰਕਾਰ ਹੈ :

ਇਕ ਘੜੀ ਨ ਮਿਲਤੇ ਤਾ ਕਲਿਜੁਗ ਹੋਤਾ ।
ਹੁਣ ਕਦਿ ਮਿਲੀਐ ਪ੍ਰਿਅ ਤੁਧ ਭਗਵੰਤਾ ।
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨ ਦੇਖੇ ਗੁਰ ਦਰਬਾਰੇ ਜੀਉ ।

ਚਿੱਠੀ ਉਤੇ ਅੰਕ ਤੀਜਾ ਪੜ੍ਹ ਕੇ ਗੁਰੂ ਜੀ ਨੇ ਪਹਿਲੀਆਂ ਦੋ ਚਿੱਠੀਆਂ ਬਾਰੇ ਪੁਛਿਆ । ਚਿੱਠੀ ਲਿਆਉਣ ਵਾਲੇ ਨੇ ਦੱਸਿਆ ਕਿ ਉਹ ਚਿੱਠੀਆਂ ਬਾਬਾ ਪ੍ਰਿਥੀ ਚੰਦ ਲੈਂਦੇ ਰਹੇ ਸਨ । ਗੁਰੂ ਜੀ ਨੇ ਪ੍ਰਿਥੀ ਚੰਦ ਤੋਂ ਇਹਨਾਂ ਬਾਰੇ ਪੁਛਿਆ ਤਾਂ ਉਹ ਛਿਥਾ ਪੈ ਗਿਆ ਤੇ ਊਲ-ਜਲੂਲ ਬੋਲਣ ਲੱਗਾ ਕਿ ਉਸ ਨੇ ਚਿੱਠੀਆਂ ਰਖ ਕੇ ਕੀ ਕਰਨੀਆਂ ਸਨ । ਗੁਰੂ ਜੀ ਨੇ ਇਹ ਚਿੱਠੀਆਂ ਉਸ ਦੀ ਜੇਬ ਵਿਚੋਂ ਕਢਵਾ ਲਈਆਂ ਅਤੇ ਸਾਰੀ ਸੰਗਤ ਦੇ ਸਾਹਮਣੇ ਪੇਸ਼ ਕਰ ਦਿੱਤੀਆਂ, ਤਾਂ ਜੋ ਪ੍ਰਿਥੀ ਚੰਦ ਦਾ ਅਸਲੀ ਚੇਹਰਾ-ਮੁਹਰਾ ਸਾਰੇ ਦੇਖ ਸਕਣ । ਗੁਰੂ ਜੀ ਨੇ ਕਿਹਾ ਕਿ ਇਹ ਮੀਣਾ ਤੇ ਕਪਟੀ ਹੈ ਜੋ ਪਿਤਾ ਦੇ ਨਾਲ ਵੀ ਇਸ ਤਰ੍ਹਾਂ ਦੇ ਵਲ-ਛਲ ਕਰਦਾ ਤੇ ਫੇਰ ਹੈਂਕੜ ਦਿਖਾਉਂਦਾ ਹੈ । ਇਹ ਹਰੇਕ ਚੀਜ਼ ਨੂੰ ਗੁਰੂ-ਦਵਾਰੇ ਦੇ ਧਨ ਨੂੰ ਅਤੇ ਉੱਚ-ਪਦਵੀ ਨੂੰ ਜੱਫੇ ਮਾਰਦਾ ਅਤੇ ਮਨ-ਮਾਨੀ ਕਰਦਾ ਹੈ । ਇਸ ਨੇ ਚਤਰ-ਵਿਦਿਆ ਹੀ ਸਿਖੀ ਹੈ ਅਤੇ ਇਹ ਨਹੀਂ ਜਾਣਦਾ ਕਿ ਚਤਰਾਈ ਨਾਲ ਕੁਝ ਹੱਥ ਨਹੀਂ ਆਉਂਦਾ ।

ਇਹ ਕਹਿ ਕੇ ਗੁਰੂ ਜੀ ਨੇ ਬਾਬਾ ਬੁਢਾ ਜੀ ਦੇ ਨਾਲ ਪੰਜ ਸਿੱਖਾਂ ਨੂੰ ਲਾਹੌਰ ਭੇਜਿਆ ਤਾਂ ਜੋ ਉਹ ਜਾ ਕੇ (ਗੁਰੂ) ਅਰਜਨ ਦੇਵ ਨੂੰ ਲੈ ਆਉਣ ਅਤੇ ਉਹਨਾਂ ਨੂੰ ਗੁਰੂ-ਗੱਦੀ ਦਿੱਤੀ ਜਾਵੇ । ਪ੍ਰਿਥੀ ਚੰਦ ਦੇ ਪੁੱਤਰ ਸੋਢੀ ਮੇਹਰਬਾਨ ਦਵਾਰਾ ਰਚੀ 'ਗੋਸ਼ਟ ਮਿਹਰਬਾਨ' ਅਨੁਸਾਰ "ਤਬ ਗੁਰੂ ਰਾਮ ਦਾਸ ਜੀ ਸੰਮਤੀ 1638 ਭਾਦਉ ਸੁਦੀ ਤਿੰਨ ਸਬਦ ਕੀ ਥਾਪਣਾ ਗੁਰੂ ਅਰਜਨ ਕਉ ਦੇ ਕਰਿ ਸਚ ਖੰਡ ਕਉ ਸਿਧਾਰੇ ।"[18]

18. ਰਾਸਿ ਦੂਜੀ, ਅੰਸ 21, (ਹਵਾਲਾ, ਪੂਰੀ ਹੋਈ ਕਰਾਮਾਤਿ, ਪੰਨਾ 164) ਏਥੇ ਦੇਖਣ ਯੋਗ ਗੱਲ ਇਹ ਹੈ ਕਿ ਇਸ ਘਟਨਾ ਦੇ ਸਮਕਾਲੀ ਨੇ ਸ਼ਬਦ 'ਗੁਰ ਗੱਦੀ' ਨਹੀਂ ਵਰਤਿਆ, ਜਿਵੇਂ ਕਿ ਇਹ ਬਾਅਦ ਵਿਚ ਪਰਚਲਤ ਹੋ ਗਿਆ ਜਾਂ ਜਿਵੇਂ ਕਿ ਇਹ ਅੱਜ ਵੀ ਪਰਚਲਤ ਹੈ । ਸਗੋਂ, ਇਸ ਦੀ ਥਾਂ 'ਸ਼ਬਦ ਕੀ ਥਾਪਣਾ' ਵਰਤਿਆ ਗਿਆ ਹੈ । ਸਪੱਸ਼ਟ ਹੈ ਕਿ 'ਪਾਰਬ੍ਰਹਮ ਦੇ ਪੰਥ' ਦੀ ਅਗਵਾਈ ਚਲਦੀ ਰਖਣ ਲਈ ਯੋਗ ਵਰ ਨੂੰ ਗੱਦੀ ਦੇਣ ਇਕ ਰਸਮੀ ਕਾਰਵਾਈ ਹੀ ਸੀ । ਪਰ ਮੁਖ ਕੰਮ 'ਸ਼ਬਦ ਕੀ ਥਾਪਣਾ' ਦਾ ਸੀ ਜੋ ਕਿ ਯੋਗ ਵਿਅਕਤੀ ਨੂੰ ਦਿੱਤਾ ਜਾਂਦਾ ਸੀ । ਇਹ ਸ਼ਬਦ ਹੀ ਨਾਮ ਹੈ ਅਤੇ ਸ਼ਬਦ ਦੀ ਅਗਵਾਈ ਹੀ 'ਪਾਰਬ੍ਰਹਮ ਕੇ ਪੰਥ' ਦੀ ਅਗਵਾਈ ਜਾਂ ਗੁਰੂ ਦੀ ਅਗਵਾਈ ਹੈ ।

ਗੁਰੂ ਅਰਜਨ ਦੇਵ ਨੂੰ ਗੱਦੀ ਮਿਲਣ ਸਮੇਂ ਬਾਬਾ ਪ੍ਰਿਥੀ ਚੰਦ ਨੇ ਬਹੁਤ ਰੌਲਾ ਪਾਇਆ ਪਰ ਸੰਗਤਾਂ ਅਤੇ ਗੁਰੂ ਜੀ ਨੇ ਉਸ ਦੀ ਕੋਈ ਪਰਵਾਹ ਨਹੀਂ ਕੀਤੀ।

ਗੁਰਿਆਈ ਦੇਣ ਦੇ ਤੀਜੇ ਦਿਨ ਗੁਰੂ ਰਾਮ ਦਾਸ ਆਪਣੇ ਪੁੱਤਰ ਗੁਰੂ ਅਰਜਨ ਦੇਵ ਅਤੇ ਕੁਝ ਖਾਸ ਸਿੱਖਾਂ ਦੇ ਨਾਲ ਗੋਇੰਦਵਾਲ ਆ ਗਏ ਜਿਥੇ ਆਪ ਨੇ ਸੇਵਾ ਅਤੇ ਸਾਧਨਾ ਵਿਚ ਆਪਣੀ ਉਮਰ ਦਾ ਵਡੇਰਾ ਹਿੱਸਾ ਬਤੀਤ ਕੀਤਾ ਸੀ ਅਤੇ ਜਿਥੋਂ ਦੇ ਸ਼ਾਂਤ ਵਾਤਾਵਰਨ ਵਿਚ ਆਪ ਸਰੀਰ ਤਿਆਗਣਾ ਚਾਹੁੰਦੇ ਸਨ। ਭਰੇ ਦੀਵਾਨ ਵਿਚ ਆਪ ਨੇ ਆਪਣੇ ਚਲਾਣੇ ਬਾਰੇ ਸੰਕੇਤ ਕਰਦੇ ਹੋਏ ਸੰਗਤ ਨੂੰ ਕਿਹਾ ਕਿ ਗੁਰੂ ਅਰਜਨ ਦੇਵ ਜੀ ਨੂੰ ਪਹਿਲੇ ਚਾਰੇ ਗੁਰਾਂ ਦਾ ਰੂਪ ਸਮਝਣਾ ਅਤੇ ਉਹਨਾਂ ਦੀ ਅਗਵਾਈ ਵਿਚ ਚੱਲਣਾ। ਇਸ ਦੇ ਨਾਲ ਹੀ ਆਪ ਨੇ 'ਗੁਰੂ ਕਾ ਚੱਕ' ਵਿਖੇ ਹਰਿਮੰਦਰ ਸਾਹਿਬ ਦੀ ਉਸਾਰੀ ਜਾਰੀ ਰੱਖਣ ਲਈ ਕਿਹਾ। ਉਸ ਸਮੇਂ ਮਾਤਾ ਭਾਨੀ ਜੀ ਨੇ ਵੀ ਗੁਰੂ ਜੀ ਦੇ ਨਾਲ ਹੀ ਸਰੀਰ ਤਿਆਗਣ ਦੀ ਇੱਛਾ ਪ੍ਰਗਟ ਕੀਤੀ ਪਰ ਆਪ ਨੇ ਅਜਿਹਾ ਕਰਨ ਤੋਂ ਆਪ ਨੂੰ ਰੋਕ ਦਿੱਤਾ ਅਤੇ ਚੁਪ ਚਾਪ ਭਾਣੇ ਨੂੰ ਮੰਨਣ ਲਈ ਕਿਹਾ। ਆਖਰੀ ਸਮੇਂ ਗੁਰੂ ਜੀ ਨੇ ਬਾਬਾ ਬੁਢਾ ਜੀ ਵੱਲ ਤੱਕਿਆ, ਗੁਰੂ ਅਰਜਨ ਦੇਵ ਵੱਲ ਦੇਖ ਕੇ ਸਿਰ ਝੁਕਾਇਆ ਅਤੇ ਫੇਰ ਇਕ ਟੱਕ ਸੰਗਤ ਵੱਲ ਦੇਖਦੇ ਹੋਏ ਪ੍ਰਾਣ ਤਿਆਗ ਦਿੱਤੇ।

ਗੁਰੂ ਰਾਮ ਦਾਸ ਜੀ ਦੇ ਜੀਵਨ ਦੀ ਘਾਲਣਾ ਕਿਸੇ ਕਰਾਮਾਤ ਤੋਂ ਘੱਟ ਨਹੀਂ ਕਹੀ ਜਾ ਸਕਦੀ। ਇਕ ਅਨਾਥ ਬੱਚੇ ਦੇ ਤੌਰ ਤੇ ਹੋਸ਼ ਸੰਭਾਲਣ ਤੋਂ ਲੈ ਕੇ ਉਚੀ ਤੋਂ ਉਚੀ ਪਦਵੀ ਦੀ ਪ੍ਰਾਪਤੀ 'ਪੂਰੀ ਹੋਈ ਕਰਾਮਾਤਿ' ਦਾ ਹੀ ਸਾਖਸ਼ਾਤ ਰੂਪ ਸੀ। ਆਪ ਦੇ ਸਮੇਂ ਚਾਰੇ ਕੂਟਾਂ ਵਿਚ ਦੂਰ ਦੂਰ ਤਕ ਸਿੱਖੀ ਦਾ ਪ੍ਰਚਾਰ ਹੋਇਆ ਅਤੇ ਸਿੱਖ ਲਹਿਰ ਦੇ ਮਿਕਨਾਤੀਸੀ ਕੇਂਦਰ 'ਗੁਰੂ ਕਾ ਚੱਕ' ਦੀ ਸਥਾਪਨਾ ਵੀ ਹੋਈ। ਆਪ ਸੇਵਾ ਦੇ ਪੁੰਜ ਸਨ। ਨਾਲ ਹੀ ਨਿੰਦਕਾਂ, ਦੁਸ਼ਟਾਂ, ਗੁਰੂ ਘਰ ਦੇ ਦੋਖੀਆਂ, ਸਾਜਸ਼ੀਆਂ, ਭੇਖੀਆਂ ਤੇ ਪਾਖੰਡੀਆਂ ਵਲ ਕਿਤਨੇ ਸਖਤ ਸਨ, ਇਸ ਦਾ ਪਤਾ ਵੀ ਆਪਣੀ ਬਾਣੀ ਤੋਂ ਲਗਦਾ ਹੈ। ਮੂਲ ਵਿਚ ਉਹ ਆਪਣੇ ਆਪ ਨੂੰ 'ਢਾਡੀ ਦਰ ਖਸਮ' ਦਾ ਕਹਿੰਦੇ ਸਨ।

ਅਧਿਆਇ ਦੂਜਾ

# ਬਾਣੀ ਦਾ ਸਾਰ

ਮਹਾਨ ਸਾਹਿਤ ਸਦਾ ਹੀ ਜੁਗ-ਪਲਟਾਉਣ ਦਾ ਸਾਧਨ ਬਣਿਆ ਹੈ। ਮਹਾਨ ਬਾਣੀ ਸ਼ੁਰੂ ਤੋਂ ਹੀ ਕੌਮਾਂ ਵਿਚ ਸਭਿਆਚਾਰ ਇਨਕਲਾਬ ਲਿਆਉਂਦੀ ਰਹੀ ਹੈ ਜਿਸ ਦੇ ਫਲ-ਰੂਪ ਸਮਾਜ ਵਿਚ ਪਰਚਲਤ ਗਲਤ ਮੁੱਲ ਤੇ ਆਸਥਾਵਾਂ ਬਦਲਦੀਆਂ ਹਨ ਅਤੇ ਪੁਰਾਣੇ ਜੀਵਨ-ਦਰਸ਼ਨ ਦੀ ਥਾਂ ਨਵੇਂ ਜੀਵਨ-ਦਰਸ਼ਨ ਦਾ ਸੰਕਲਪ ਪੇਸ਼ ਹੁੰਦਾ ਹੈ। ਮਹਾਨ ਕਵਿਤਾ ਕਿਸੇ ਮਹਾਨ ਉਦੇਸ਼ ਦਾ ਸ੍ਰੀਗਨੇਸ਼ ਕਰਦੀ ਹੈ। ਇਸ ਦੇ ਅੰਦਰ ਕੋਈ ਪਰਮ ਸੱਤ ਹੁੰਦਾ ਹੈ ਜੋ ਇਕ ਨਵੀਂ ਜੀਵਨ-ਰਹੁਨ ਦਾ ਉਦਘਾਟਨ ਕਰਦਾ ਹੈ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਅਜਿਹੇ ਹੀ ਲੱਛਣ ਸਨ ਜਿਸ ਦੀ ਪਰੰਪਰਾ ਨੂੰ ਬਾਅਦ ਵਿਚ ਹੋਏ ਗੁਰੂਆਂ ਨੇ ਜਾਰੀ ਰਖਿਆ। ਇਹਨਾਂ ਗੁਰੂਆਂ ਨੇ ਆਦਿ ਗੁਰੂ (ਨਾਨਕ ਦੇਵ ਜੀ) ਦੇ ਵਿਚਾਰਾਂ ਨੂੰ ਹੀ ਨਵੇਂ ਵਲਵਲੇ ਤੇ ਭਾਵਨਾਂ ਦੇ ਵੇਗ ਵਿਚ ਪੇਸ਼ ਕੀਤਾ। ਏਸੇ ਲਈ ਗੁਰੂ ਰਾਮ ਦਾਸ ਦਾ ਬਾਣੀ ਉਤੇ ਗੁਰੂ-ਮਹਿਮਾ ਅਤੇ ਸੇਵਾ-ਭਾਵ ਵਿਚ ਰਸੇ ਹੋਏ ਆਪ ਦੇ ਵਿਅਕਤਿਤਵ ਦੀ ਮੁਹਰ ਲੱਗੀ ਹੋਈ ਹੈ। ਪਰਮ ਸੱਤ (ਸੱਤਯਮ) ਦੀ ਵਿਆਖਿਆ ਕਰਦੀ ਹੋਈ, ਯੁਗ ਚੇਤਨਾ ਦੇ ਸੌਂਦਰਯ (ਸੁੰਦਰਮ) ਵਿਚ ਢਲੀ ਹੋਈ ਇਹ ਬਾਣੀ ਜਨ-ਸਾਧਾਰਨ ਲਈ ਕਲਿਆਨਕਾਰੀ (ਸ਼ਿਵਮ) ਸਿੱਧ ਹੋਈ ਹੈ।

ਗੁਰੂ ਰਾਮ ਦਾਸ ਉਸ ਉੱਚ-ਅਵਸਥਾ ਨੂੰ ਪੁਜੇ ਹੋਏ ਮਹਾਂ-ਪੁਰਸ਼ ਸਨ ਜਿਸ ਨੂੰ ਆਪ ਦੇ ਅੰਤਹਕਰਨ ਨੇ ਲਗਨ ਅਤੇ ਕਰਮ-ਯੋਗ ਦੇ ਅਭਿਆਸ ਨਾਲ ਗ੍ਰਹਿਣ ਕੀਤਾ ਸੀ। ਆਪ ਦੀ ਬਾਣੀ ਮਨੁੱਖ ਨੂੰ ਹਲੂਣਾ ਦੇਂਦੀ ਹੈ ਕਿ ਉਹ ਦੇਖੇ ਸੋਚੇ ਤੇ ਆਤਮ-ਚਿੰਤਨ ਕਰਦਾ ਹੋਇਆ ਪਰਮ-ਸੱਤ ਨੂੰ ਸਮਝਣ ਦਾ ਜਤਨ ਕਰੇ ਕਿ ਉਹ ਕੌਣ ਹੈ, ਕਿਧਰੋਂ ਆਇਆ ਹੈ, ਕਿਥੇ ਜਾਣਾ ਹੈ, ਕਿਵੇਂ ਉਸ ਦੀ ਅਉਧ ਬੀਤ ਰਹੀ ਹੈ, ਜਦ ਕਿ ਉਹ ਝੂਠੇ ਰਿਸ਼ਤਿਆਂ ਦੇ ਚੱਕਰ ('ਦੂਜੇ ਭਾਇ') ਵਿਚ ਫਸਿਆ ਹੋਇਆ ਹੈ :

ਦਿਨਸੁ ਚੜੈ ਫਿਰਿ ਆਥਣੈ ਰੈਣ ਸਬਾਈ ਜਾਇ।
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ।
ਗੁੜ ਮਿਠਾ ਮਾਇਆ ਪਸਰਿਆ ਮਨਮੁਖੁ ਮਾਖੀ ਪਚੈ ਪਚਾਇ।

(ਪੰਨਾ 41)

ਆਪਣੀ ਆਤਮਾ ਦੀ ਪਛਾਣ ਲਈ ਜ਼ਰੂਰੀ ਹੈ ਕਿ ਗੁਰੂ ਦੀ ਸ਼ਰਨ ਜਾਇਆ ਜਾਵੇ ਕਿਉਂਕਿ ਗੁਰੂ ਦੀ ਵਡਿਆਈ ਵੱਡੀ ਹੈ ਅਤੇ ਇਸ ਦੇ ਮੁਕਾਬਲੇ ਉਤੇ ਮਨੁੱਖ ਦੀ ਸਮਝ ਬੜੀ ਤੁਛ ਹੈ। ਗੁਰੂ ਤੇ ਬਾਣੀ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਕਿਵੇਂ

ਹਰੀ ਦਾ ਨਾਮ ਬਖਸ਼ਦਾ ਹੈ ? ਪਹਿਲਾਂ ਗੁਰੂ ਆਪਣੇ ਸ਼ਬਦ ਨਾਲ ਪਿਆਰ ਲਗਾਉਣਾ ਸਿਖਾਉਂਦਾ ਹੈ। ਸ਼ਬਦ ਰਾਹੀਂ ਵਿਸ਼ਾਲ ਬ੍ਰਹਿਮੰਡ ਦੀ ਸੋਝੀ ਹੁੰਦੀ ਹੈ ਅਤੇ ਮਨੁੱਖ ਨੂੰ ਆਪਣੀ ਤੁਛੱਤਾ ਦਾ ਪਤਾ ਲਗਦਾ ਹੈ। ਕੁਦਰਤ ਦੀ ਵਡਿਆਈ ਨੂੰ ਅਨੁਭਵ ਕਰਦੇ ਹੋਏ ਮਨੁੱਖ ਦੇ ਮਨ ਵਿਚੋਂ ਹਉਮੈਂ ਨਿਕਲਦੀ ਹੈ। ਇਹ ਹਉਮੈਂ ਹੀ ਵੱਡੀ ਬਿਮਾਰੀ ਹੈ ਜੋ ਮਨੁੱਖ ਨੂੰ ਹਰੀ ਨਾਲ ਅਤੇ ਹਰੀ ਦੀ ਕੁਦਰਤ ਨਾਲ ਇਕ-ਸੁਰ ਨਹੀਂ ਹੋਣ ਦੇਂਦੀ। ਇਹ ਹਉਮੈਂ ਬੰਦੇ ਨੂੰ ਬਹੁਤ ਖਵਾਰ ਕਰਦੀ ਹੈ। ਇਸ ਤੋਂ ਛੁਟਕਾਰਾ ਗੁਰੂ-ਸ਼ਬਦ ਦਵਾਰਾ ਹੁੰਦਾ ਹੈ। ਹਉਮੈਂ ਦੇ ਜਾਣ ਨਾਲ ਹੀ ਮਨੁੱਖ ਹਰੀ ਦੀ ਸੇਵਾ ਵਿਚ ਲਗਦਾ ਹੈ। ਗੁਰੂ ਦੇ ਗਿਆਨ ਦਵਾਰਾ ਉਸ ਨੂੰ ਆਪੇ ਹੀ ਸਮਝ ਆਉਂਦੀ ਹੈ। ਗੁਰੂ ਦੇ ਮਿਲਣ ਨਾਲ ਮਨ ਵੱਸ ਵਿਚ ਆਉਂਦਾ ਹੈ ਅਤੇ ਹੋਰ ਵਾਧੂ ਦੀਆਂ ਖਾਹਸ਼ਾਂ ਵੱਲ ਨਹੀਂ ਦੌੜਦਾ। ਫੇਰ ਤਾਂ ਖਾਹਿਸ਼ ਇਕ ਹਰੀ ਦੇ ਮਿਲਣ ਦੀ ਰਹਿ ਜਾਂਦੀ ਹੈ।[1] ਮਨੁੱਖ ਜੀਵਨ ਤੇ ਮੌਤ ਨੂੰ ਇਕ ਨਜ਼ਰ ਨਾਲ ਵੇਖਣ ਲਗਦਾ ਹੈ। ਉਸ ਦਾ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੀ ਸੋਝੀ ਹੋਣ ਨਾਲ ਹੀ ਉਹ ਹਰੀ ਦੇ ਗੁਣ ਗਾਉਂਦਾ ਅਤੇ ਗੁਰੂ ਦੀ ਸਿੱਖਿਆ ਰਾਹੀਂ ਸਹਿਜ ਅਵਸਥਾ ਵਿਚ ਧਿਆਨ ਜੋੜਦਾ ਹੈ, ਜਿਸ ਨਾਲ ਮਨ ਅਡੋਲ ਹੋ ਕੇ ਹਰ ਥਾਂ ਹਰੀ ਨੂੰ ਪਸਰਿਆ ਅਨੁਭਵ ਕਰਦਾ ਹੈ।

ਹਰ ਇੱਕ ਦੇ ਅੰਦਰ ਹਰੀ ਦੀ ਜੋਤ ਹੈ, ਜੋ ਗੁਰੂ ਦੇ ਰਾਹੀਂ ਪ੍ਰਗਟ ਹੁੰਦੀ ਹੈ। ਮਨੁੱਖ ਕਿਉਂਕਿ ਹਰੀ ਨੂੰ ਛਡ ਕੇ ਵਿਸ਼ਿਆਂ ਵੱਲ ਰੁਚੀ ਕਰਦਾ ਹੈ, ਇਸ ਲਈ ਇਹ ਮੱਧਮ ਪੈ ਕੇ ਆਖਰ ਬੁਝ ਜਾਂਦੀ ਹੈ ਪਰ ਜੇ ਹਰੀ ਦੀ ਮਿਹਰ ਹੋਵੇ ਤਾਂ ਗੁਰੂ ਨਾਲ ਮੇਲ ਹੋ ਜਾਂਦਾ ਹੈ ਜਿਸ ਕਾਰਨ ਦਿਲ ਦਾ ਹਨੇਰਾ ਦੂਰ ਹੁੰਦਾ ਤੇ ਹਰੀ ਦੇ ਗੁਣਾਂ ਦਾ ਪ੍ਰਵੇਸ਼ ਸਾਡੇ ਅੰਦਰ ਹੁੰਦਾ ਹੈ :

ਰਾਮ ਨਾਮ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ।
ਸਤਿਗੁਰੂ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ।

(ਪੰਨਾ : 1178)

ਹਿਰਦੇ ਰੂਪ ਗੜ੍ਹ ਮੰਦਰ ਵਿਚ ਅਮੋਲਕ ਰਾਮ ਨਾਮ ਦੀ ਕੋਠੜੀ ਲੁਕੀ ਹੋਈ ਹੈ। ਇਸ ਦੀ ਖੋਜ ਸਤਿਗੁਰ ਦੀ ਸਹਾਇਤਾ ਨਾਲ ਹੀ ਹੁੰਦੀ ਹੈ। ਮਨਮੁਖਾਂ ਦੀ ਕੋਠੜੀ ਵਿਚ ਅਗਿਆਨ ਦਾ ਹਨੇਰਾ ਹੁੰਦਾ ਹੈ। ਉਹਨਾਂ ਦੇ ਮਨ ਵਿਚ ਰਤਨ ਨਹੀਂ ਸੁਝਦਾ। ਉਹ ਕੁਰਾਹੇ ਭਟਕਦੇ ਰਹਿੰਦੇ ਹਨ, ਕਿਉਂਕਿ ਉਹਨਾਂ ਨੇ ਮਾਇਆ ਸਰਪਣੀ ਦੀ ਜ਼ਹਿਰ ਚਖੀ ਹੁੰਦੀ ਹੈ। ਉਹ ਸੰਸਾਰਕ ਪਦਾਰਥਾਂ ਦੇ ਸਵਾਦ ਵਿਚ ਫਸੇ ਹੁੰਦੇ ਹਨ।[2]

ਹਰੇਕ ਦੇ ਅੰਦਰ ਹਰੀ ਦੀ ਜੋਤ ਹੈ ਜੋ ਗੁਰੂ ਦੇ ਰਾਹੀਂ ਪ੍ਰਗਟ ਹੁੰਦੀ ਹੈ। ਗੁਰੂ ਕੋਲੋਂ ਹਰੀ ਪਿਆਰੇ ਦਾ ਰਾਹ ਪੁਛੀਦਾ ਹੈ ਤੇ ਸ਼ਰਧਾ ਨਾਲ ਉਸ ਦੇ ਮਿਲਣ ਦੀ ਉਡੀਕ ਕਰੀਂਦੀ ਹੈ। ਗੁਰੂ ਤੋਂ ਬੇਮੁਖ ਹੋਣ ਨਾਲ ਭਰਮ ਤੇ ਭੁਲੇਖੇ ਨਹੀਂ ਜਾਂਦੇ ਤੇ ਹੋਰਨਾਂ

---

1. ਆਦਿ ਗ੍ਰੰਥ : 776
2. ਉਹੀ : 696

ਖਿੱਚਾਂ ਵੱਲ ਖਿੱਚੇ ਜਾਈਦਾ ਹੈ ਪਰ ਜਦ ਗੁਰੂ ਨੂੰ ਮਿਲੀਏ ਤਾਂ ਉਹ ਆਪਣੀ ਨੇਮ-ਪੂਰਨ ਬਾਣੀ ਦਵਾਰਾ ਸਾਡੇ ਦਿਲ ਨੂੰ ਹਰੀ ਦੇ ਪਿਆਰ ਨਾਲ ਵਿੰਨ੍ਹ ਦੇਂਦਾ ਹੈ, ਜਿਸ ਨਾਲ ਹੋਰ ਸਾਰੀਆਂ ਆਸਾਂ ਤੇ ਅੰਦੇਸ਼ੇ ਭੁਲ ਜਾਂਦੇ ਹਨ ਅਤੇ ਕੇਵਲ ਹਰੀ ਦੇ ਪ੍ਰੇਮ ਦੀ ਵੇਦਨ ਹੀ ਰਹਿ ਜਾਂਦੀ ਹੈ ।[3] ਗੁਰੂ ਦੀ ਕਿਰਪਾ ਨਾਲ ਬਿਰਤੀ ਪਾਪਾਂ ਵਲੋਂ ਹਟ ਕੇ ਹਰੀ-ਰਸ ਗ੍ਰਹਿਣ ਕਰਨ ਵੱਲ ਲੱਗ ਜਾਂਦੀ ਹੈ । ਅੱਖਾਂ, ਜੀਭ, ਕੰਨ ਆਦਿ ਸਭ ਨਾਮ ਦੇ ਪਿਆਰ ਵਿਚ ਕੰਮ ਕਰਨ ਲਗਦੇ ਹਨ ਅਤੇ ਮਨੁੱਖ ਹਰ ਸਮੇਂ ਨਾਮ ਵਿਚ ਲੀਨ ਰਹਿੰਦਾ ਹੋਇਆ ਅੰਤ ਹਰੀ ਵਿਚ ਮਿਲ ਜਾਂਦਾ ਹੈ । ਜਦ ਗੁਰੂ ਦੇ ਰਾਹੀਂ ਹਰੀ-ਨਾਮ ਵਿਚ ਪ੍ਰੀਤ ਲਗ ਜਾਂਦੀ ਹੈ ਤਾਂ ਬਿਰਤੀ ਅਜਿਹੀ ਹੋ ਜਾਂਦੀ ਹੈ ਕਿ ਹਰੀ ਦਾ ਪਿਆਰ ਹੀ ਚੰਗਾ ਲਗਦਾ ਹੈ ਅਤੇ ਮਨ ਸਦਾ ਖੇੜੇ ਵਿਚ ਰਹਿੰਦਾ ਹੈ । ਮੱਤ ਗਿਆਨ-ਰੂਪ ਹਰੀ ਵਿਚ ਲਗੀ ਹੋਣ ਕਰਕੇ ਗਿਆਨ-ਵਾਨ ਅਤੇ ਅਡੋਲ ਹੋ ਜਾਂਦੀ ਹੈ । ਇਸ ਤਰ੍ਹਾਂ ਜਿਹੜੇ ਮਨੁੱਖ ਨਿਰਮਾਣ ਹੋ ਕੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਂਦੇ ਹਨ ਉਹਨਾਂ ਉਤੇ ਗੁਰੂ ਪ੍ਰਸੰਨ ਹੋ ਕੇ ਉਹਨਾਂ ਦਾ ਜੀਵਨ ਸਵਾਰ ਦੇਂਦੇ ਹੈ । ਉਹ ਆਪਣੇ ਹਿਰਦੇ ਅੰਦਰ ਹਰੀ ਦਾ ਰਸ ਮਾਣਦੇ ਅਤੇ ਅੰਤ ਮੁਕਤੀ ਪਾ ਲੈਂਦੇ ਹਨ ।[4]

ਹਰੀ-ਭਗਤੀ ਹੀ ਹਰੀ ਦਾ ਪਿਆਰ ਹੈ । ਦੂਜੀਆਂ ਸੰਸਾਰਕ ਵਸਤਾਂ ਦਾ ਪਿਆਰ ਰਖਣ ਵਾਲੇ ਮਨਮੁਖਾਂ ਨੂੰ ਇਹ ਨਹੀਂ ਮਿਲਦਾ । ਇਹ ਤਾਂ ਨਿਸਚੇ ਵਾਲਿਆਂ ਨੂੰ ਗੁਰੂ ਤੋਂ ਮਿਲਦਾ ਹੈ । ਹਰੀ ਨਾਮ ਜਪਣ ਨਾਲ ਤਨ ਤੇ ਮਨ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੁੰਦੀਆਂ ਹਨ । ਇਹ ਨਾਮ ਗੁਰੂ ਦੇ ਤੁਠਣ ਨਾਲ ਮਿਲਦਾ ਹੈ । ਪਹਿਲਾਂ ਹਰੀ ਦੀ ਕਿਰਪਾ ਹੋਵੇ ਤਾਂ ਸਤਿਗੁਰੂ ਦੀ ਸੰਗਤ ਮਿਲਦੀ ਹੈ । ਓਥੇ ਬਹਿ ਕੇ ਹਰੀ ਦੇ ਗੁਣ ਗਾਈਦੇ ਹਨ ।[5] ਭਗਤ-ਜਨ ਹਰੀ ਦੀਆਂ ਸੁਹਣੀਆਂ ਗੱਲਾਂ ਸੁਣਾਉਂਦੇ, ਖੋਟੀ ਮੱਤ ਨੂੰ ਉੱਜਲ ਕਰਦੇ ਤੇ ਨਾਮ ਜਪਾਉਂਦੇ ਹਨ । ਇਹ ਗੱਲਾਂ ਮਨਮੁਖਾਂ ਨੂੰ ਚੰਗੀਆਂ ਨਹੀਂ ਲਗਦੀਆਂ, ਸਗੋਂ ਕਿਸੇ ਬਖਸ਼ਿਸ਼ ਨੂੰ ਪ੍ਰਾਪਤ ਹੋਏ ਪ੍ਰਾਣੀ ਨੂੰ ਹੀ ਚੰਗੀਆਂ ਲਗਦੀਆਂ ਹਨ ਅਤੇ ਉਹੀ ਗੁਰੂ ਨੂੰ ਮਿਲ ਕੇ ਮੁਕਤ ਹੋਣ ਦਾ ਰਾਹ ਫੜਦਾ ਹੈ ।[6]

ਹਰੀ ਦੇ ਸੰਤ ਸਾਡੇ ਮਿਲਣ ਯੋਗ ਹਨ, ਕਿਉਂਕਿ ਉਹਨਾਂ ਉਤੇ ਹਰੀ ਦੀ ਖਾਸ ਮਿਹਰ ਹੋਈ ਹੁੰਦੀ ਹੈ । ਉਹਨਾਂ ਨੂੰ ਜੋ ਪ੍ਰਾਣੀ ਦਾਸ-ਭਾਵ ਨਾਲ ਮਿਲਦਾ ਹੈ ਉਸ ਉਤੇ ਹੀ ਹਰੀ ਪ੍ਰਸੰਨ ਹੁੰਦਾ ਹੈ । ਇਸ ਲਈ ਗੁਰੂ ਜੀ ਕਹਿੰਦੇ ਹਨ ਕਿ ਨਿੰਦਕਾਂ ਦੀ ਸੰਗਤ ਛੱਡ ਕੇ ਗੁਰੂ ਦੀ ਸੰਗਤ ਵਿਚ ਬੈਠਣਾ ਚਾਹੀਦਾ ਹੈ ਜਿਸ ਕਾਰਨ ਮਾੜੇ ਬੰਦੇ ਵੀ ਚੰਗੇ ਹੋ ਜਾਂਦੇ ਹਨ ।[7]

ਗੁਰੂ ਦਾ ਨਾਮ ਮਿੱਠਾ, ਸੁਗੰਧਤ ਤੇ ਚਾਨਣਾ ਦੇਣ ਵਾਲਾ ਹੈ । ਜਿਹੜੇ ਉਸ ਦੇ

3. ਆਦਿ ਗ੍ਰੰਥ : 776
4. ਉਹੀ : 1199
5. ਉਹੀ : 731
6. ਉਹੀ : 880
7. ਉਹੀ : 881

ਗੁਣ ਗਾਉਂਦੇ ਹਨ ਉਹ ਤਰ ਜਾਂਦੇ ਹਨ ਪਰ ਜੋ ਪਖੰਡ ਕਰ ਕੇ ਹੋਰ ਖਾਸੇ ਤੇ ਦੂਰ ਦੂਰ ਟੱਕਰਾਂ ਮਾਰਦੇ ਹਨ ਉਹ ਆਪਣਾ ਅੱਗਾ-ਪਿਛਾ ਵਿਗਾੜ ਲੈਂਦੇ ਹਨ। ਉਹ ਨਿਕੰਮੇ ਧੰਦਿਆਂ ਵਿਚ ਸਮਾਂ ਗੁਆਉਂਦੇ ਅਤੇ ਪਾਪ ਕਰਕੇ ਜੀਵਨ-ਮਨੋਰਥ ਤੋਂ ਪਛੜ ਜਾਂਦੇ ਹਨ। ਜੇ ਉਹ ਸੰਗਤ ਵਿਚ ਆਉਣ ਤਾਂ ਗੁਰੂ ਦੇ ਸ਼ਬਦ ਦੀ ਵਿਚਾਰ ਕਰਕੇ ਹਰੀ ਦੀ ਰਜ਼ਾ ਵਿਚ ਨਥੇ ਜਾ ਸਕਦੇ ਹਨ। ਸੰਗਤ ਦਾ ਬੜਾ ਅਸਰ ਹੁੰਦਾ ਹੈ। ਇਸ ਨਾਲ ਦ੍ਰਿੜ੍ਹਤਾ ਆਉਂਦੀ ਹੈ। ਵੱਡੇ ਵੱਡੇ ਪਾਪੀ ਸੰਗਤ ਕਰ ਕੇ ਤਰ ਜਾਂਦੇ ਹਨ ਪਰ ਹਰੀ ਆਪ ਹੀ ਮਨੁੱਖ ਨੂੰ ਅਜਿਹਾ ਰੰਗ ਲਾਵੇ ਤਾਂ ਲਗਦਾ ਹੈ। ਜੀਵ ਵਿਚਾਰਾ ਆਪਣੇ ਆਪ ਕੁਝ ਨਹੀਂ ਕਰ ਸਕਦਾ। ਗਨਕਾ, ਕੁਬਜ਼ਾਂ ਤੇ ਅਜਾਮਲ ਵਰਗੇ ਪਾਪੀ ਏਸੇ ਤਰ੍ਹਾਂ ਹੀ ਹਰੀ ਦੀ ਮਿਹਰ ਨਾਲ ਤਰ ਗਏ, ਜਦ ਕਿ ਉਹਨਾਂ ਨੇ ਸਾਰੀ ਉਮਰ ਹੀ ਮਨਮੁਖਤਾ ਵਿਚ ਕੱਟੀ ਸੀ।[8]

ਸਤਿਗੁਰ ਪਾਰਸ ਹੈ, ਮਨਮੁਖ ਲੋਹਾ ਹੈ। ਪਾਰਸ ਨੂੰ ਛੋਹਣ ਤੋਂ ਬਿਨਾ ਲੋਹਾ ਸੋਨਾ ਨਹੀਂ ਬਣ ਸਕਦਾ। ਮਨਮੁਖ ਗੁਰੂ ਦੀ ਸੰਗਤ ਵਿਚ ਇਸ ਤਰ੍ਹਾਂ ਤਰਦਾ ਹੈ ਜਿਵੇਂ ਬੇੜੀ ਵਿਚ ਲੱਗਾ ਹੋਇਆ ਲੋਹਾ ਵੀ ਬੇੜੀ ਦੇ ਨਾਲ ਹੀ ਤਰ ਜਾਂਦਾ ਹੈ। ਜੇ ਇਹ ਲੋਹਾ ਬੇੜੀ ਦੇ ਨਾਲ ਲੱਗਾ ਹੋਇਆ ਨਾ ਹੋਵੇ, ਭਾਵੇਂ ਪਾਸ ਹੀ ਅਲਗ ਪਿਆ ਹੋਵੇ, ਤਾਂ ਇਹ ਡੁਬ ਜਾਂਦਾ ਹੈ ਪਰ ਸਤਿਗੁਰ ਨਾਲ ਭੇਟ ਵੀ ਵੱਡੇ ਭਾਗਾਂ ਨਾਲ ਹੀ ਹੁੰਦੀ ਹੈ :

ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ।
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ।
ਸਤਿਗੁਰੂ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ।
ਸਤਿਗੁਰ ਕੈ ਭਾਣੇ ਜੋ ਚਲੈ ਵਿਚਿ ਬੋਹਿਥ ਬੈਠਾ ਆਇ।

(ਪੰਨਾ 40)

ਉਤੋਂ ਉਤੋਂ ਪਖੰਡ ਕਰ ਕੇ ਮੂੰਹ ਨਾਲ ਨਾਮ ਰਟਣ ਵਾਲੇ ਮਨੁੱਖਾਂ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਦੀ ਪ੍ਰਾਪਤੀ ਤਾਂ ਸ਼ੁਧ ਹਿਰਦੇ ਵਾਲੇ ਗੁਰਮੁਖਾਂ ਨੂੰ ਗੁਰੂ ਤੋਂ ਹੁੰਦੀ ਹੈ। ਇਸ ਲਈ ਮਨੁੱਖ ਦਾ ਹਿਰਦਾ ਸ਼ੁਧ ਹੋਣਾ ਚਾਹੀਦਾ ਹੈ। ਜੋ ਦਿਨ-ਰਾਤ ਕੰਮ ਤਾਂ ਹੋਰ ਹੋਰ, ਵਿਸ਼ੇ ਵਿਕਾਰਾਂ ਵਾਲੇ ਕਰਦੇ ਹਨ ਅਤੇ ਡੂੰਗੇ ਵਿਚ ਹੀ ਗੁਰੂ ਤੋਂ ਗਿਆਨ ਲੈਣਾ ਲੋਚਦੇ ਹਨ, ਉਹ ਭਾਵੇਂ ਕਿੰਨੇ ਵੀ ਜਪ-ਤਪ-ਸੰਜਮ ਕਰਨ, ਆਖਰ ਕੋਰੇ ਦੇ ਕੋਰੇ ਰਹਿ ਜਾਂਦੇ ਹਨ ਅਤੇ ਉਹਨਾਂ ਉਤੇ ਕੋਈ ਰੰਗ ਨਹੀਂ ਚੜ੍ਹਦਾ। ਉਹ ਆਪਣੇ ਦਵੈਤ-ਭਾਵ ਦੇ ਕਾਰਨ ਬਰਬਾਦ ਹੋ ਜਾਂਦੇ ਹਨ। ਉਹ ਨਾਮ ਦੀ ਪ੍ਰਾਪਤੀ ਦਾ ਕੇਵਲ ਭੇਖ ਹੀ ਕਰਦੇ ਹਨ, ਜਦ ਕਿ ਉਹਨਾਂ ਦਾ ਮਨ ਅੰਦਰੋਂ-ਅੰਦਰ ਦਸ ਦਿਸ਼ਾਵਾਂ ਵੱਲ ਨੱਸਿਆ ਫਿਰਦਾ ਹੈ ਅਤੇ ਕਿਤੇ ਵੀ ਉਸ ਨੂੰ ਟਿਕਾਉ ਨਹੀਂ ਮਿਲਦਾ। ਹਉਮੈਂ ਵਿਚ ਫਸੇ ਹੋਏ ਉਹ ਨਾਮ ਤੇ ਸ਼ਬਦ ਦੇ ਉਪਦੇਸ਼ ਨੂੰ ਨਹੀਂ ਸਮਝ ਸਕਦੇ।[8]

ਮਨ ਚੰਚਲ ਹੋਣ ਕਰਕੇ ਹਰੀ ਤੋਂ ਪਰੇ ਭਟਕਦਾ ਰਹਿੰਦਾ ਹੈ ਅਤੇ ਜਦ ਤੱਕ ਹਰੀ

---

8. ਆਦਿ ਗ੍ਰੰਥ : 981
9. ਉਹੀ : 732

ਤੋਂ ਸਖਣਾ ਰਹਿੰਦਾ ਹੈ, ਤਦ ਤੱਕ ਸਰੀਰ ਇਕ ਮੁਰਦਾ ਫੇਰ ਵਾਂਗਰ ਹੁੰਦਾ ਹੈ ਪਰ ਜਦ ਗੁਰ ਮਿਲ ਜਾਏ ਤਾਂ ਮਨ ਇਕ ਸਾਰ ਹੋ ਕੇ ਆਪਣੇ ਅੰਦਰ ਹੀ ਹਰੀ ਨੂੰ ਵੱਸਦਾ ਦੇਖ ਲੈਂਦਾ ਹੈ।[10] ਹਰੀ ਨੂੰ ਮਿਲਣ ਦਾ ਅਸਲੀ ਸਾਧਨ ਇਹ ਹੈ ਕਿ ਸਰੀਰ ਦੇ ਮੰਦੇ ਖਿਆਲਾਂ ਨੂੰ ਹਰੀ ਦੇ ਚੰਗੇ ਧਿਆਨ ਨਾਲ ਦਬਾ ਕੇ ਰਖਿਆ ਜਾਵੇ। ਇਹ ਇਸ ਤਰ੍ਹਾਂ ਹੈ ਜਿਵੇਂ ਦੇਹ ਰੂਪੀ ਘੋੜੀ ਦੇ ਮੂੰਹ ਵਿਚ ਗੁਰੂ ਦੇ ਗਿਆਨ ਰੂਪੀ ਕੰਡਿਆਲੇ (ਲਗਾਮ ਦੇ ਲੋਹੇ) ਨੂੰ ਪੱਕੀ ਤਰ੍ਹਾਂ ਪਾਇਆ ਜਾਵੇ ਅਤੇ ਤਨ ਜਾਂ ਦੇਹ ਨੂੰ ਹਰੀ ਪ੍ਰੇਮ ਦਾ ਚਾਬਕ ਲਗਾਇਆ ਜਾਵੇ, ਜਿਵੇਂ ਹਾਥੀ ਨੂੰ ਅੰਕਸ ਲਗਾਇਆ ਜਾਂਦਾ ਹੈ, ਕਿਉਂਕਿ ਮਨ ਵੀ ਹਾਥੀ ਵਾਂਗ ਹੀ ਹੈ ਜੋ ਅੰਕਸ ਜਾਂ ਚਾਬਕ ਤੋਂ ਬਗੈਰ ਕਾਬੂ ਵਿਚ ਨਹੀਂ ਆਉਂਦਾ। ਇਸ ਦੇਹ ਰੂਪੀ ਘੋੜੀ ਨੂੰ ਜ਼ੀਨ (ਕਾਠੀ) ਇਹ ਪਾਈ ਜਾਵੇ ਕਿ ਚੰਗੇ ਗੁਰੂ ਨੂੰ ਬੁਝਣ ਤੇ ਭਾਲਣ ਜਾਣਾ ਹੈ ਅਤੇ ਵਿਸ਼ੇ-ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਨੂੰ ਚੀਰਦੇ ਹੋਏ ਸੰਸਾਰ-ਸਾਗਰ ਨੂੰ ਪਾਰ ਕਰਨ ਹੈ ਤਾਂ ਹੀ ਗੁਰੂ-ਮਲਾਹ ਦੇ ਸ਼ਬਦ ਦੀ ਸੋਝੀ ਆਉਂਦੀ ਹੈ ਅਤੇ ਨਾਮ ਪ੍ਰਾਪਤ ਹੁੰਦਾ ਹੈ। ਦੇਹ-ਰੂਪੀ ਘੋੜੀ ਉਤੇ ਚੜ੍ਹ ਕੇ, ਸਾਧ-ਸੰਗਤ ਦੀ ਜੰਞ ਲੈ ਕੇ, ਸੰਸਾਰ-ਸਾਗਰ ਦਾ ਬਿਖੜਾ ਪੈਂਡਾ ਕੱਟਣਾ ਪੈਂਦਾ ਹੈ, ਤਾਂ ਹੀ ਹਰੀ ਨਾਲ ਮਿਲਾਪ ਹੁੰਦਾ ਹੈ।[11] ਇਸ ਕਾਰਜ ਵਿਚ ਗੁਰੂ ਆਪ ਮਨੁੱਖ ਦੀ ਸਹਾਇਤਾ ਕਰਦਾ ਹੈ। ਗੁਰੂ ਦੇ ਸ਼ਬਦ ਦੀ ਸੋਝੀ ਆਉਣ ਨਾਲ ਮੌਤ ਤੱਕ ਦਾ ਡਰ ਖਤਮ ਹੋ ਜਾਂਦਾ ਹੈ। ਗੁਰੂ ਦੇ ਗਿਆਨ ਦੀ ਤਲਵਾਰ ਜਮਦੂਤ ਨੂੰ ਵੀ ਨਸਾ ਦੇਂਦੀ ਹੈ :

ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ।
(ਪੰਨਾ 574)

ਲੋਕ ਤਾਂ ਮਰ ਕੇ ਮੁਕਤੀ ਭਾਲਦੇ ਹਨ, ਪਰ ਅਜਿਹਾ ਜਾਗਿਆ ਹੋਇਆ ਮਨੁੱਖ 'ਜੀਵਨ ਮੁਕਤ' ਹੁੰਦਾ ਹੈ। ਸੰਸਾਰ ਆਵਾਗਵਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਪਰ ਇਹ ਮਨੁੱਖ ਗੁਰੂ ਦੇ ਨਾਲ ਲਗ ਕੇ ਅਮਰ ਜੀਵਨ ਹਾਸਲ ਕਰ ਲੈਂਦਾ ਹੈ। ਉਸ ਨੇ ਸਤਿਗੁਰ ਅੱਗੇ ਸੀਸ ਵੇਚਿਆ ਹੁੰਦਾ ਹੈ। ਇਹ 'ਮਰ-ਜੀਵੜਾ' ਹਉਮੈਂ ਵਲੋਂ ਮਰ ਕੇ ਨਵਾਂ ਜੀਵਨ ਪ੍ਰਾਪਤ ਕਰਦਾ ਹੈ। ਉਹ ਆਪ ਨਵਾਂ ਜੀਵਨ ਧਾਰ ਕੇ ਟੱਬਰ ਨੂੰ ਸੁਧਾਰਦਾ ਹੈ, ਆਸ ਪਾਸ ਦੇ ਸਾਰੇ ਸੰਬੰਧੀਆਂ ਨੂੰ ਤੇ ਹੋਰ ਲੋਕਾਂ ਨੂੰ ਵੀ। ਜੱਗ ਵਿਚ ਰਹਿੰਦਾ ਹੋਇਆ ਵੀ ਉਹ ਪਾਣੀ ਵਿਚ ਕਮਲ ਵਾਂਗ ਨਿਰਲੇਪ ਰਹਿੰਦਾ ਹੈ। ਗੁਰੂ ਦੇ ਰਾਹੀਂ ਉਹ ਸੰਸਾਰ ਨਾਲ ਨਵਾਂ ਰਿਸ਼ਤਾ ਗੰਢਦਾ ਹੈ। ਜਿਵੇਂ ਚੰਦਨ ਘਸ ਕੇ ਖੁਸ਼ਬੋ ਖਿਲਾਰਦਾ ਹੈ, ਏਸੇ ਤਰ੍ਹਾਂ ਅਜਿਹਾ ਮਨੁੱਖ ਗੁਰੂ ਦੇ ਨਾਮ ਦੇ ਜੱਸ ਨੂੰ ਚਾਰੇ ਪਾਸੇ ਵੰਡਦਾ ਹੈ। ਇਹ ਹੈ ਅਸਲ ਸੁਖ ਜੋ ਉੱਚੀ ਗਿਆਨ ਅਵਸਥਾ ਰਾਹੀਂ ਉਸ ਨੂੰ ਹਾਸਲ ਹੁੰਦਾ ਹੈ। ਹੋਰਨਾਂ ਸੁਖਾਂ ਦੇ ਮੁਕਾਬਲੇ ਤੇ ਇਸ ਨੂੰ ਗੁਰਮਤਿ ਵਿਚ 'ਸਹਿਜ ਸੁਖ' ਕਿਹਾ ਜਾਂਦਾ ਹੈ। ਇਹ ਗੁਰੂ ਦਵਾਰਾ ਚੇਤੰਨ ਹੋਏ ਦੀ ਮਨੁੱਖ ਦੀ ਪ੍ਰਾਪਤੀ ਹੈ। ਇਸ ਨਾਲ ਅਜਿਹਾ ਅਨੰਦ ਜਾਂ ਵਲਵਲਾ ਪੈਦਾ ਹੁੰਦਾ ਹੈ ਜਿਸ ਦੇ ਮੁਕਾਬਲੇ ਤੇ ਹੋਰ

10. ਆਦਿ ਗ੍ਰੰਥ : 1191
11. ਉਹੀ : 575-76

ਸਵਾਦ ਫਿੱਕੇ ਪੈ ਜਾਂਦੇ ਹਨ। ਉੱਤਮ ਪੁਰਖਾਂ ਦੀ ਬਾਣੀ ਜਿਸ ਰਾਹੀਂ ਨਾਮ ਮਿਲਦਾ ਹੈ, ਮਿੱਠੀ ਲਗਦੀ ਹੈ। ਇਸ ਨਾਲ ਮਨ ਪਿਘਲਦਾ ਤੇ ਰਸ ਮਾਣਦਾ ਹੈ ਸ਼ਬਦ ਦੀ ਸੋਝੀ ਨਾਲ ਮਨੁੱਖ ਨੂੰ ਆਪਣਾ ਤੇ ਆਸ-ਪਾਸ ਦਾ ਸਹੀ ਗਿਆਨ ਮਿਲਦਾ ਹੈ। ਹਰੇਕ ਵਰਤਾਰੇ ਨੂੰ ਅਸਲੀ ਪ੍ਰਸੰਗ ਵਿਚ ਸਮਝਣ ਦਾ ਇਹੀ ਵਸੀਲਾ ਬਣਦਾ ਹੈ। ਹੋਰ ਮਾਨ-ਵਡਿਆਈਆਂ, ਗਹਿਣੇ-ਕੱਪੜੇ ਤੇ ਭੋਗ ਚੰਗੇ ਨਹੀਂ ਲਗਦੇ, ਬਲਕਿ ਵਾਧੂ ਅਡੰਬਰ ਤੇ ਭਾਰੂ ਮਹਿਸੂਸ ਹੁੰਦੇ ਹਨ, ਜਿੰਨ੍ਹਾਂ ਦੇ ਭਾਰ ਦੇ ਕਾਰਨ ਸੰਸਾਰ-ਸਾਗਰ ਤਰਿਆ ਨਹੀਂ ਜਾ ਸਕਦਾ। ਪਰ ਜਿੰਨ੍ਹਾਂ ਨੂੰ ਇਸ ਆਤਮਕ ਆਨੰਦ ਦਾ ਪਤਾ ਨਹੀਂ ਉਹ ਭੁਲੜਾ ਵਾਂਗ ਸੰਸਾਰ ਦੇ ਭੋਗਾਂ ਵਿਚ ਹੀ ਫਸੇ ਰਹਿੰਦੇ ਹਨ। ਇਹ ਲੋਕ ਆਪਣੇ ਆਪਣੇ ਧੜੇ ਨਾਲ ਜੁੜੇ ਹੁੰਦੇ ਹਨ। ਇਹ ਧੜੇ ਮੋਹ-ਮਾਇਆ ਦਾ ਪਸਾਰਾ ਹਨ, ਬਣਦੇ-ਟੁਟਦੇ ਰਹਿੰਦੇ ਹਨ, 'ਦੂਜਾ ਭਾਇ' ਹੁੰਦੇ ਹਨ।[12] ਪਰ ਰੱਬ ਵਾਲਾ ਧੜਾ ਸਭ ਤੋਂ ਨਵੇਕਲਾ ਤੇ ਅਡੋਲ ਹੈ। ਇਹ ਧਰਮ ਵਾਲਾ ਧੜਾ ਹੈ ਜਿਸ ਦੇ ਨਾਲ ਸਾਰਾ ਜਗਤ ਜਿਤਿਆ ਜਾਂਦਾ ਹੈ।

ਗੁਰੂ ਰਾਮਦਾਸ ਜੀ ਨੇ ਛਕੇ ਛੰਤਾਂ ਵਿਚ ਇਸ ਆਤਮਕ ਆਨੰਦ ਦਾ ਨਕਸ਼ਾ ਬੜੀ ਸੁਹਣੀ ਤਰ੍ਹਾਂ ਪੇਸ਼ ਕੀਤਾ ਹੈ। ਇਹਨਾਂ ਵਿਚ ਇੱਕ ਪਾਸੇ ਆਪਣੀ ਤੁੱਛਤਾ ਅਤੇ ਦੂਜੇ ਪਾਸੇ ਨਿਰਗੁਣਿਆਂ ਨੂੰ ਗੁਣਵਾਨ ਬਣਾਉਣ ਵਾਲੇ ਗੁਰੂ ਦਾ ਬਿਰਦ ਦੱਸਿਆ ਗਿਆ ਹੈ। ਇਹਨਾਂ ਦੋਵਾਂ ਗੱਲਾਂ ਨੂੰ ਮਹਿਸੂਸ ਕਰਕੇ ਮਨੁੱਖ ਦੀ ਆਤਮਾ ਗੁਰੂ ਦੀ ਪ੍ਰਸੰਸਾ ਨਾਲ ਵਾਹ-ਵਾਹ ਕਰ ਉਠਦੀ ਹੈ, ਕਿਉਂਕਿ ਆਤਮਕ ਜੀਵਨ ਦੀ ਵਡਿਆਈ ਗੁਰੂ ਦੀ ਹੀ ਦੇਣ ਹੈ। ਗੁਰੂ ਦੀ ਕਿਰਪਾ ਨਾਲ ਹੀ ਮਿੱਤਰ-ਪਿਆਰੇ ਦੀ ਖੋਜ ਸਫਲ ਹੁੰਦੀ ਹੈ ਅਤੇ ਮਨੁੱਖ ਵਧਾਈ ਦਾ ਪਾਤਰ ਬਣਦਾ ਹੈ। ਇਸ ਰਾਹ ਦਾ ਪਤਾ ਗੁਰੂ ਤੋਂ ਹੀ ਮਿਲਦਾ ਹੈ। ਗੁਰੂ ਜਿਹੜਾ ਹਰੀ ਨੂੰ ਮਿਲਿਆ ਹੋਇਆ ਹੈ, ਉਹੀ ਰੱਬ ਨਾਲ ਇਕ-ਸੁਰਤਾ ਸਥਾਪਤ ਕਰਨ ਦਾ ਰਾਹ ਦੱਸ ਸਕਦਾ ਹੈ :

ਹਰਿ ਹਰਿ ਨਾਮ ਚੇਤਇ ਗੁਰ ਹਰਿ ਮਾਰਗਿ ਚਾਲੀ।

(ਪੰਨਾ 449)

ਗੁਰੂ ਤੋਂ ਬਾਣੀ ਤੇ ਬਾਣੀ ਤੋਂ ਨਾਮ ਦੀ ਪ੍ਰਾਪਤੀ ਹੋਣ ਬਾਅਦ ਹਰੀ ਦੇ ਸੰਜੋਗ ਦਾ ਰਸਤਾ ਖੁਲ੍ਹਦਾ ਹੈ। ਸਿੱਖ ਆਤਮਕ-ਅਭਿਆਸ ਵਿਚ ਹਰੀ ਦੇ ਦਰਸ਼ਨਾਂ ਦੀ ਸਿੱਕ ਨੂੰ ਕਾਇਮ ਰਖਣ ਦਾ ਤਰੀਕਾ ਨਾਮ ਜਪਣਾ ਹੈ। ਨਾਮ ਜਪਣ ਵਾਲੇ ਦੀ ਬਿਰਤੀ ਤੇ ਉਸ ਦੇ ਨੈਣਾਂ ਵਿਚ ਹਰੀ ਦੇ ਦਰਸ਼ਨਾਂ ਦੀ ਉਡੀਕ ਦੀ ਮਸਤੀ ਹਰ ਸਮੇਂ ਸਮਾਈ ਰਹਿੰਦੀ ਹੈ। ਇਸ ਲਈ ਨਾਮ ਜਪਣਾ ਰੱਬ ਨਾਲ ਪ੍ਰੇਮ ਤੇ ਉਸ ਦੀ ਕੁਦਰਤ ਵਿਚ ਸ਼ਰਧਾ ਰਖਣ ਦਾ ਹੀ ਦੂਜਾ ਨਾਂ ਹੈ। ਯਾਦ ਪ੍ਰੇਮ ਪੈਦਾ ਕਰਦੀ ਹੈ ਤੇ ਪ੍ਰੇਮ ਯਾਦ। ਗੁਰੂ ਰਾਮ ਦਾਸ ਨਾਮ ਨੂੰ ਹਰੀ ਦੀ ਪ੍ਰੀਤ ਨਾਲ ਜੋੜਦੇ ਹਨ। ਹਰੀ ਦੇ ਪ੍ਰੇਮ ਦੇ ਤਿਖੇ ਤੀਰ ਮਨੁੱਖ ਦੇ ਮਨ ਨੂੰ ਵਿੰਨ੍ਹ ਕੇ ਪ੍ਰੇਮ-ਪੀੜ ਨਾਲ ਬਿਹਬਲ ਕਰ ਦੇਂਦੇ ਹਨ। ਗੁਰੂ ਜੀ ਅਨੁਸਾਰ ਇਹ ਅਵਸਥਾ "ਮੇਰੇ ਮਨਿ ਪ੍ਰੇਮੁ ਲਗੋ ਹਰਿ ਤੀਰ" ਵਾਲੀ ਹੁੰਦੀ ਹੈ। ਜਾਂ

---

12. "ਦੂਜੈ ਭਾਇ ਭਵਹਿ ਬਿਖੁ ਮਾਇਆ। ਭਾਗਹੀਨ ਨਹੀਂ ਸਤਿਗੁਰ ਪਾਇਆ।" (ਪੰਨਾ : 366)

ਹਰਿ ਹਰਿ ਹੀਰਾ ਰਤਨ ਹੈ ਮੇਰਾ ਮਨ ਤਨੁ ਵਿਧਾ ।
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ।

(ਪੰਨਾ 449)

ਜੀਵ-ਆਤਮਾ ਧਰਮ-ਜੋਤ ਜਾਂ ਪਰਮ-ਆਤਮਾ ਨਾਲ ਸੰਬੰਧ ਜੋੜਨ ਲਈ ਉਤਾਵਲੀ ਹੁੰਦੀ ਹੈ। ਸੁਹਾਗਣ ਇਸਤਰੀ ਦੇ ਰੂਪ ਵਿਚ ਜੋ ਤਬਦੀਲੀ ਪਤੀ-ਪਰਮੇਸ਼ਰ ਨੂੰ ਮਿਲ ਕੇ ਆਉਂਦੀ ਹੈ, ਉਸ ਤਰ੍ਹਾਂ ਦੀਆਂ ਭਾਵਨਾਵਾਂ ਮਨੁੱਖ ਉਸ ਸਮੇਂ ਅਨੁਭਵ ਕਰਦਾ ਹੈ ਜਦ ਉਹ ਸੰਸਾਰੀ ਰੀਤ ਨੂੰ ਛੱਡ ਕੇ ਗੁਰੂ-ਅਨੁਸਾਰੀ, ਗੁਰਮੁਖ ਜਾਂ ਹੁਕਮੀ ਬੰਦਾ ਬਣਦਾ ਹੈ। ਉਸ ਨੂੰ ਆਪਣਾ ਸਮੁਚਾ ਜੀਵਨ ਇਕ ਅਜਿਹੀ ਰਾਤ ਦੇ ਸਮਾਨ ਪਰਤੀਤ ਹੁੰਦਾ ਹੈ, ਜਿਵੇਂ ਕਿਸੇ ਵਣਜਾਰੇ ਨੂੰ ਕਿਧਰੇ ਪਰਦੇਸ ਵਿਚ ਰਾਤ ਕੱਟਣੀ ਪਵੇ ਅਤੇ ਆਪਣੇ ਮਾਲ ਦੀ ਰਾਖੀ ਲਈ ਉਹ ਅੱਖਾਂ ਵਿਚ ਹੀ ਰਾਤ ਦੇ ਚਾਰ ਪਹਿਰ ਬਿਤਾ ਦੇਵੇ। ਇਸ ਤਰ੍ਹਾਂ ਹੁਕਮੀ ਬੰਦਾ, ਆਪਣੇ ਜੀਵਨ ਨੂੰ ਛਿਣ-ਭੰਗਰ ਜਾਣਦਾ ਹੋਇਆ, ਆਪਣੀ ਅਸਲੀ ਵਥ (ਵਸਤੂ) ਨੂੰ ਚਿਤਵਦਾ ਅਤੇ ਪਰਮ-ਤੱਤ ਨੂੰ ਜਾਣਨ ਦਾ ਜਤਨ ਕਰਦਾ ਹੈ।

—2—

ਮਨੂ ਸਿਮਰਤੀ ਅਨੁਸਾਰ ਮਨੁੱਖੀ ਜੀਵਨ ਦੇ ਚਾਰ ਭਾਗ ਜਾਂ 'ਆਸ਼ਰਮ' ਮੰਨੇ ਜਾਂਦੇ ਹਨ। ਏਸੇ ਤਰ੍ਹਾਂ ਸਿਰੀ ਰਾਗ ਦੀ 'ਪਹਰੇ' ਨਾਮ ਦੀ ਬਾਣੀ ਵਿਚ ਗੁਰੂ ਨਾਨਕ ਦੇਵ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਜੀ ਨੇ ਜੀਵਨ ਦੇ ਚਾਰ ਭਾਗਾਂ ਦੀ ਅਧਿਆਤਮਕ ਵਿਆਖਿਆ ਕੀਤੀ ਹੈ।[13] ਜੀਵਨ ਜਾਂ ਰਾਤ ਦੇ ਪਹਿਲੇ ਪਹਿਰ ਮਨੁੱਖ ਮਾਤਾ ਦੇ ਪੇਟ ਵਿਚ ਹੁੰਦਾ ਹੈ। ਉਸ ਸਮੇਂ ਉਸ ਨੂੰ ਕੇਵਲ ਰੱਬ ਦਾ ਆਸਰਾ ਹੀ ਹੁੰਦਾ ਹੈ। ਜਦ ਉਸ ਦਾ ਆਗਮਨ ਸੰਸਾਰ ਵਿਚ ਹੁੰਦਾ ਹੈ ਤਾਂ ਮਾਤਾ-ਪਿਤਾ ਅਤੇ ਘਰ ਵਾਲੇ ਬੜੇ ਖੁਸ਼ ਹੁੰਦੇ ਹਨ ਪਰ ਇਸ ਗੱਲ ਦੀ ਸੋਝੀ ਗੁਰੂ ਦਵਾਰਾ ਹੀ ਮਿਲਦੀ ਹੈ ਕਿ ਖੁਸ਼ੀ ਵਾਲੀ ਉਸ ਵਸਤ ਨੂੰ ਦੇਣ ਵਾਲਾ ਕਿੰਨਾ ਮਹਾਨ ਅਤੇ ਵਡੇਰੀ ਸ਼ਕਤੀ ਦਾ ਮਾਲਕ ਹੈ। ਤਾਂ ਹੀ ਇਕ ਸਾਧਾਰਨ ਬੰਦਾ ਇਸ ਵਡੇਰੀ ਸਮਰਥਾ ਤੇ ਦਿਆਲਤਾ ਵਾਲੇ ਮਾਲਕ ਦੀ ਵਡਿਆਈ ਦਾ ਅਨੁਭਵ ਕਰ ਸਕਦਾ ਹੈ।

ਜੀਵਨ ਜਾਂ ਰਾਤ ਦੇ ਦੂਜੇ ਪਹਿਰੇ ਵਿਚ ਇਹ ਪ੍ਰਾਣੀ ਇਕ ਹਰੀ ਨੂੰ ਛੱਡ ਕੇ ਦੂਜੀਆਂ ਵਸਤਾਂ ('ਦੂਜਾ ਭਾਇ') ਦੇ ਪਿਆਰ ਵਿਚ ਫਸ ਜਾਂਦਾ ਹੈ। ਉਸ ਦੇ ਮਾਤਾ ਪਿਤਾ ਇਹੀ ਸੋਚਦੇ ਹਨ ਕਿ ਇਹ ਵੱਡਾ ਹੋ ਕੇ ਖਟ-ਕਮਾ ਕੇ ਲਿਆਵੇਗਾ। ਦਾਤ ਦੇਣ ਵਾਲੇ ਦੇ ਧੰਨਵਾਦੀ ਹੋਣ ਦੀ ਥਾਂ ਉਹ ਦਾਤ ਨਾਲ ਹੀ ਪਿਆਰ ਰਖਦੇ ਹਨ। ਕੋਈ ਗੁਰੂ-ਅਨੁਸਾਰੀ (ਗੁਰਮੁਖ) ਬੰਦਾ ਹੀ ਹਰੀ ਦੀ ਵਡਿਆਈ ਨੂੰ ਪਰਵਾਨ ਕਰਦਾ ਹੈ।

ਜੀਵਨ ਜਾਂ ਰਾਤ ਦੇ ਤੀਜੇ ਪਹਿਰ ਵਿਚ ਇਹ ਪ੍ਰਾਣੀ ਆਪ ਘਰ-ਗ੍ਰਿਸਤੀ ਦੇ ਝਮੇਲਿਆਂ ਵਿਚ ਫਸ ਕੇ ਧਨ ਇਕਠਾ ਕਰਨ ਵਿਚ ਲਗਾ ਰਹਿੰਦਾ ਹੈ। ਝੂਠੀ ਮਾਇਆ

13. ਏਥੇ ਕੇਵਲ ਗੁਰੂ ਰਾਮ ਦਾਸ ਰਚਿਤ 'ਪਹਰੇ' ਪੰਨਾ 76-77 ਨੂੰ ਹੀ ਆਧਾਰ ਬਣਾਇਆ ਗਿਆ ਹੈ।

ਦੇ ਲੋਭ ਵਿਚ ਉਹ ਆਪਣੇ ਅਸਲੀ ਸਹਾਰੇ ਨੂੰ ਭੁਲ ਜਾਂਦਾ ਹੈ ਪਰ ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਉਹੀ ਹਰੀ ਵਾਲੇ ਪਾਸੇ ਆਉਂਦਾ ਹੈ।

ਜੀਵਨ ਜਾਂ ਰਾਤ ਦਾ ਚੌਥਾ ਪਹਿਰ ਉਹ ਹੈ ਜਦ ਪ੍ਰਾਣੀ ਦਾ ਇਸ ਝੂਠੀ ਮਾਇਆ ਨੂੰ ਛੱਡ ਕੇ ਚੱਲਣ ਦਾ ਵੇਲਾ ਆਉਂਦਾ ਹੈ। ਜੇ ਉਸ ਨੇ ਸ਼ੁਭ ਕਰਮ ਕੀਤੇ ਹੋਣ ਤਾਂ ਉਹ ਜਨਮ-ਮਰਨ ਦੇ ਚੱਕਰ ਵਿਚੋਂ ਨਿਕਲ ਸਕਦਾ ਹੈ ਅਤੇ ਉਸ ਦੀ ਜੀਵਨ ਯਾਤਰਾ ਸਫਲ ਹੋ ਸਕਦੀ ਹੈ।

ਇਸ ਤਰ੍ਹਾਂ 'ਪਹਰੇ' ਨਾਮ ਦੀ ਬਾਣੀ ਵਿਚ ਮਨੁੱਖ ਨੂੰ ਵੱਡੀ ਸ਼ਕਤੀ ਦੇ ਸਨਮੁਖ ਸਾਧਾਰਨ ਜੀਵ ਦੇ ਤੌਰ ਤੇ ਵਿਚਰਦਾ, ਆਪਣੇ ਆਸਰੇ ਲਈ ਹੱਥ-ਪੈਰ ਮਾਰਦਾ, ਮੋਹ-ਮਾਇਆ ਦੇ ਲੋਭ ਵਿਚ ਖਚਿੱਤ ਹੋਇਆ ਦੱਸ ਕੇ ਇਹ ਅਹਿਸਾਸ ਕਰਾਇਆ ਗਿਆ ਹੈ ਕਿ ਇਸ ਵਡੇਰੀ ਸ਼ਕਤੀ ਦੇ ਸਾਹਵੇਂ ਉਹ ਦਾ ਹਉਮੈਂ-ਗ੍ਰਸਤ ਹੋਣਾ ਕਿਤਨੀ ਹੀਣਤਾ, ਤੁਛਤਾ ਅਤੇ ਛਿਣ-ਭੰਗਰਤਾ ਵਾਲੀ ਪ੍ਰਕਿਰਿਆ ਹੈ। ਪ੍ਰਕਿਰਤੀ ਦੇ ਵਿਸ਼ਾਲ ਅਡੰਬਰ ਦੇ ਪ੍ਰਸੰਗ ਵਿਚ ਉਸ ਦੀ ਸਮੁੱਚੀ ਹੋਂਦ ਇਕ ਵਣਜਾਰੇ ਦੇ ਪਰਦੇਸ ਵਿਚ ਕਟੀ ਇਕ ਰਾਤ ਦੇ ਤੁਲ ਹੈ। ਜੇ ਉਹ ਗੁਰ-ਅਨੁਸਾਰੀ ਹੋ ਕੇ ਆਪਣੇ ਮੂਲ (ਵੱਥ) ਦੀ ਪਛਾਣ ਅਤੇ ਸੋਝੀ ਰਖੇਗਾ ਤਾਂ ਹੀ ਉਸ ਦੀ ਜੀਵਨ-ਯਾਤਰਾ ਸਫਲ ਹੋਵੇਗੀ ਅਤੇ ਉਹ ਜੀਵਨ-ਮਰਨ (ਆਵਾ-ਗਵਨ) ਦੇ ਬੇ-ਸਵਾਦੇ ਵਿਹੁ-ਚੱਕਰ ਤੋਂ ਮੁਕਤ ਹੋਵੇਗਾ।

ਮਨਮੁਖ ਅਤੇ ਹਉਮੈਂ-ਗ੍ਰਸਤ ਬੰਦੇ ਦਾ ਆਵਾ-ਗਵਨ ਵਿਚ ਫਸੇ ਰਹਿਣਾ ਗੁਰੂ ਜੀ ਅਨੁਸਾਰ, ਮਾਰੂ-ਥਲ ਵਿਚ ਊਠ ਦੇ ਭਟਕਣ ਵਾਂਗ ਹੈ। ਜੀਵ ਦੀ ਆਤਮਾ ਨੂੰ ਹਉਮੈਂ ਦੀ ਮੈਲ ਲੱਗੀ ਹੋਣ ਕਰਕੇ ਉਹ ਸੰਸਾਰ ਦੇ ਮੋਹ-ਮਾਇਆ ਵਿਚ ਫਸਦਾ ਹੈ ਅਤੇ ਇਸ ਤਰ੍ਹਾਂ ਸਚਾਈ ਤੋਂ ਵਿਛੜ ਕੇ ਚੋਟਾਂ ਖਾਂਦਾ ਹੈ। ਗੁਰੂ ਦੇ ਨਾਲ ਮੇਲ ਹੋਣ ਉਤੇ ਹੀ ਉਸ ਨੂੰ ਸਚਾਈ ਦੀ ਸੋਝੀ ਆ ਸਕਦੀ ਹੈ ਅਤੇ ਪ੍ਰਭੂ ਦੇ ਮਹਿਲ ਵਿਚ ਵਾਸਾ ਮਿਲ ਸਕਦਾ ਹੈ :

ਮਨ ਕਰਹਲਾ ਮੇਰੇ ਪ੍ਰੀਤਮਾ ਦਿਨ ਰੈਣਿ ਹਰਿ ਲਿਵ ਲਾਇ।
ਘਰ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ।[14]

ਗੁਰੂ-ਸ਼ਬਦ ਦਵਾਰਾ ਸਚਾਈ ਦੀ ਸੋਝੀ ਆਉਣ ਨਾਲ ਹੀ ਮਨੁੱਖ ਦੇ ਅੰਦਰੋਂ ਪਖੰਡ ਤੇ ਲੋਭ ਖਤਮ ਹੋ ਸਕਦਾ ਹੈ। ਗੁਰੂ ਨੇ ਹਰੀ-ਨਾਮ ਦਾ ਜੋ ਅੰਮ੍ਰਿਤ ਸਰੋਵਰ ਲਬਾ-ਲਬ ਭਰਿਆ ਹੋਇਆ ਹੈ ਉਸ ਵਿਚ ਅਸ਼ਨਾਨ ਕਰਨ ਨਾਲ ਹੀ ਉਸ ਦੀ ਹਉਮੈਂ, ਲੋਭ ਤੇ ਪਾਖੰਡ ਦੀ ਮੈਲ ਉਤਰ ਸਕਦੀ ਹੈ।[15] ਗੁਰੂ ਤੇ ਉਸ ਦੇ ਸ਼ਬਦ ਦੀ ਸਿਖਿਆ ਗ੍ਰਹਿਣ ਕਰਨ

14 ਆਦਿ ਗ੍ਰੰਥ ਦੇ ਪੰਨਾ 234 ਉਤੇ ਗਉੜੀ ਰਾਗ ਵਿਚ 'ਕਰਹਲੇ' ਨਾਮ ਦੀ ਬਾਣੀ ਵਿਚ ਜੀਵ-ਆਤਮਾ ਲਈ ਕਰਹਲਾ (ਊਠ), ਉਸ ਦੇ ਲਮੇ ਸਫਰ, ਉਸ ਦੀ ਭਟਕਣ, ਸਫਰ ਦਾ ਖਰਚਾ ਬਿੰਬ ਵਰਤ ਕੇ ਮਨੁੱਖ ਨੂੰ ਸਮਝਾਇਆ ਗਿਆ ਹੈ।

15. "ਹਰਿ ਅੰਮ੍ਰਿਤਸਰ ਗੁਰਿ ਪੂਰਿਆ ਮਿਲਿ ਸੰਗਤਿ ਮਲੁ ਲਹਿ ਜਾਇ" (ਪੰਨਾ 234)
ਜਿਵੇਂ ਪਾਣੀ ਵਿਚ ਅਸ਼ਨਾਨ ਕਰਨ ਨਾਲ ਸਰੀਰ ਦੀ ਮੈਲ ਲਹਿ ਜਾਂਦੀ ਹੈ, ਇਸੇ ਤਰ੍ਹਾਂ ਗੁਰ-ਤੀਰਥ (ਸ਼ਬਦ) ਦੇ ਸਰਵਰ ਵਿਚ ਅਸ਼ਨਾਨ ਨਾਲ ਸ਼ਬਦ ਦੀ ਸੋਝੀ ਆਉਂਦੀ ਹੈ ਅਤੇ ਹਉਮੈਂ ਤੇ ਵਿਸ਼ੇ-ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ।

ਨਾਲ ਹੀ ਇਹ ਕੁਝ ਸੰਭਵ ਹੁੰਦਾ ਹੈ ਅਤੇ ਜੀਵ ਨੂੰ ਪਤਾ ਲਗਦਾ ਹੈ ਕਿ ਇਸ ਮੋਹ-ਮਾਇਆ ਨੇ ਬੰਦੇ ਦੇ ਨਾਲ ਨਹੀਂ ਜਾਣਾ, ਸਗੋਂ ਏਥੇ ਹੀ ਰਹਿ ਜਾਣਾ ਹੈ । ਅਗਲੇ ਸਫਰ ਉਤੇ ਜਾਣ ਲਈ ਜਿਸ ਖਰਚੇ ਦੀ ਲੋੜ ਹੈ ਉਹ ਤਾਂ ਗੁਰੂ ਨਾਲ ਪ੍ਰੇਮ ਪਾ ਕੇ, ਉਸ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ ਹੀ ਮਿਲ ਸਕਦਾ ਹੈ । ਅਜਿਹੇ ਮਨੁੱਖ ਨੂੰ ਹਰੀ ਦੇ ਦਰਬਾਰ ਵਿਚ ਵੀ ਮਾਨ (ਸਰੋਪਾ, ਸਤਿਕਾਰ) ਮਿਲਦਾ ਹੈ ਕਿਉਂਕਿ ਜੀਵਨ-ਯਾਤਰਾ ਵਿਚ ਉਹ ਹੁਕਮੀ ਬੰਦੇ ਵਾਲੀ ਘਾਲ-ਕਮਾਈ ਕਰ ਕੇ ਆਇਆ ਹੁੰਦਾ ਹੈ । ਏਸੇ ਲਈ ਗੁਰੂ ਜੀ ਕਹਿੰਦੇ ਹਨ ਕਿ ਥਾਂ ਥਾਂ ਉਤੇ ਭਟਕਣ ਦਾ ਕੋਈ ਲਾਭ ਨਹੀਂ । ਹਿਰਦੇ ਅੰਦਰ ਗੁਰੂ ਨੂੰ, ਗੁਰੂ ਦੇ ਸ਼ਬਦ ਨੂੰ ਵਸਾਉਣ ਦੀ, ਅਤੇ ਇਸ ਤਰ੍ਹਾਂ ਸੱਚ ਦੀ ਸੰਗਤ (ਸਤ ਸੰਗਤਿ) ਕਰਨ ਦੀ ਹੀ ਲੋੜ ਹੈ ਤਾਂ ਹੀ ਮਨੁੱਖ ਪ੍ਰਭੂ ਦੀ ਜੋਤ ਨੂੰ ਅਤੇ ਸਾਰੇ ਸੁਖਾਂ ਨੂੰ ਆਪਣੇ ਅੰਦਰ ਅਨੁਭਵ ਕਰਦਾ ਹੈ । ਉਹ ਸਭ ਤਰ੍ਹਾਂ ਦੀਆਂ ਚਤਰਾਈਆਂ ਛਡ ਦੇਂਦਾ ਹੈ । ਉਸ ਅੱਗੇ ਗਿਆਨ ਦੇ ਦਵਾਰੇ ਖੁਲ੍ਹ ਜਾਂਦੇ ਹਨ, ਮੌਤ ਦਾ ਡਰ ਲੱਥ ਜਾਂਦਾ ਹੈ । ਨਾਮ ਦਾ ਖਜ਼ਾਨਾ, ਜੋ ਉਸ ਦੇ ਅੰਦਰ ਹੀ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ ਅਤੇ ਬਾਹਰ ਦੀ ਭਟਕਣਾ ਮੁਕ ਜਾਂਦੀ ਹੈ । ਤਦ ਉਸ ਨੂੰ ਅਜਿਹਾ ਪੱਕਾ, ਖੇੜੇ ਦਾ ਰੰਗ ਚੜ੍ਹਦਾ ਹੈ ਜੋ ਮੁੜ ਨਹੀਂ ਉਤਰਦਾ ।[16] ਇਸ ਤਰ੍ਹਾਂ ਉਸ ਦੇ ਜੀਵਨ ਮਰਨ ਦੇ ਚੱਕਰਾਂ ਦਾ ਅੰਤ ਹੋ ਜਾਂਦਾ ਹੈ । ਦੂਜੇ ਪਾਸੇ ਅਜਿਹੇ ਮਨਮੁਖ ਵੀ ਹਨ ਜੋ ਪੂਰੇ ਗੁਰੂ ਦਾ ਕਿਹਾ ਨਹੀਂ ਮੰਨਦੇ । ਉਹ ਅਗਿਆਨੀ ਹਨ ਜਿਨ੍ਹਾਂ ਨੂੰ ਮਾਇਆ ਰੂਪੀ ਵਿਹੁ ਨੇ ਠਗਿਆ ਹੋਇਆ ਹੈ । ਉਹ ਨਿਕੰਮੇ ਝਗੜਿਆਂ ਵਿਚ ਉਲਝੇ ਰਹਿੰਦੇ ਹਨ । ਗੱਲਾਂ ਦੀ ਖੱਟੀ ਖਾਣੀ ਤੇ ਗੱਪਾਂ ਮਾਰਨੀਆਂ ਹੀ ਉਹ ਜਾਣਦੇ ਹਨ । ਉਹ ਉਸ ਇਸਤਰੀ ਵਾਂਗ ਹਨ ਜਿਸ ਨੂੰ ਪਤੀ ਨੇ ਛਡਿਆ ਹੁੰਦਾ ਹੈ ਅਤੇ ਜਿਸ ਨੂੰ ਲੋਕ ਛੁੱਟੜ ਕਹਿੰਦੇ ਹਨ । ਉਹ ਜਿਥੇ ਜਾਂਦੇ ਹਨ, ਬਦਨਾਮੀ ਖੱਟਦੇ ਹਨ ਅਤੇ ਜੋ ਉਹਨਾਂ ਦੇ ਪਿਛੇ ਲੱਗਦਾ ਹੈ, ਉਹ ਵੀ ਉਹਨਾਂ ਜਿਹਾ ਹੋ ਨਿਬੜਦਾ ਹੈ । ਗੁਰਮੁਖ ਅਜਿਹੇ ਬੰਦਿਆਂ ਤੋਂ ਦੂਰ ਰਹਿੰਦੇ ਹਨ ।[17]

ਸਰੀਰ ਰੂਪੀ ਖੇਤ ਹਰੀ ਦਾ ਹੈ ਜਿਸ ਨੂੰ ਹਰੀ ਨੇ ਕੰਮ ਉਤੇ ਲਾਇਆ ਹੋਇਆ ਹੈ । ਚੰਗਾ ਬੰਦਾ ਗੁਰੂ-ਅਨੁਸਾਰੀ ਹੋ ਕੇ ਇਸ ਖੇਤ ਉਤੇ ਕਿਰਸਾਣੀ ਕਰਦਾ ਹੈ । ਉਹ ਅੰਮ੍ਰਿਤ ਬੀਜਦਾ ਅਤੇ ਅੰਮ੍ਰਿਤ ਰੂਪੀ ਫਲ ਖਾਂਦਾ ਹੈ ਪਰ ਮਨਮੁਖ ਆਪਣੀ ਮੂਲ ਰਾਸ ਨੂੰ ਵੀ ਗਵਾ ਲੈਂਦਾ ਹੈ । ਜਮ ਰੂਪੀ ਚੂਹਾ ਉਸ ਦੀ ਰਾਸ ਨੂੰ ਘਟਾਉਂਦਾ ਰਹਿੰਦਾ ਹੈ, ਕਿਉਂਕਿ ਮਨਮੁਖ ਸਦਾ ਜਮ ਦੇ ਸਹਿਮ ਵਿਚ ਰਹਿੰਦਾ ਹੈ, ਜਦ ਕਿ ਗੁਰਮੁਖ ਨਿਰਭੈ ਹੋ ਕੇ ਵਿਚਰਦਾ ਹੈ ਅਤੇ ਹਰੀ ਦੀਆਂ ਬਖਸ਼ਿਸ਼ਾਂ ਦੇ ਢੇਰ ਇਕੱਠੇ ਕਰਦਾ ਹੈ ।[18] ਉਸ ਦੇ ਅੰਦਰ ਸੁਖਾਂ ਦਾ ਖਜ਼ਾਨਾ ਹੁੰਦਾ ਹੈ । ਉਸ ਨੂੰ ਲੋਕਾਂ ਦੀ ਕੋਈ ਮੁਥਾਜੀ ਨਹੀਂ ਹੁੰਦੀ, ਕਿਉਂਕਿ ਗੁਰੂ ਉਸ ਦਾ ਸਹਾਈ ਹੁੰਦਾ ਹੈ ।[19]

---

16. ਚੌਥੇ ਗੁਰੂ ਜੀ ਨੇ ਤਿਸ ਨੂੰ 'ਚੰਗੇ ਚਲੂਲੈ' ਜਾਂ 'ਰੰਗ ਚਲੂਲਿਆ' ਕਿਹਾ ਹੈ, ਜਿਸ ਦਾ ਅਰਥ ਹੈ 'ਪੋਸਤ ਦੇ ਲਾਲ ਫੁਲ ਵਰਗਾ ।' (ਚੂੰ ਲਾਲਾ=ਲਾਲ ਦੇ ਫੁਲ ਜਿਹਾ)

17. ਆਦਿ ਗ੍ਰੰਥ : 303

18. ਉਹੀ : 304

19 ਉਹੀ : 305

ਸਾਰੀ ਦੁਨੀਆਂ ਜਾਣਦੀ ਹੈ ਕਿ ਮੂਰਖ ਅਤੇ ਮਨਮੁਖ ਕਦੇ ਸੁਖ ਨਹੀਂ ਪਾ ਸਕਦੇ। ਉਹ ਹੰਕਾਰ ਵਿਚ ਸੜੇ ਰਹਿੰਦੇ ਹਨ ਅਤੇ ਚੰਗੇ ਲੋਕਾਂ (ਸੰਤਾਂ) ਨਾਲ ਝਗੜੇ ਕਰਦੇ ਹਨ। ਉਹਨਾਂ ਨੂੰ ਧੁਰ ਦਰਗਾਹ ਤੋਂ ਹੀ ਹਰੀ ਦੀ ਮਾਰ ਵਗੀ ਹੁੰਦੀ ਹੈ। ਏਸੇ ਲਈ ਉਹ ਨਿਰਵੈਰਾਂ ਨਾਲ ਵੈਰ ਕਮਾਉਂਦੇ ਹਨ। ਉਹ ਅਜਿਹੇ ਰੁੱਖ ਵਾਂਗ ਹੁਦੇ ਹਨ ਜਿਸ ਦੀਆਂ ਜੜ੍ਹਾਂ ਹੀ ਕਟੀਆਂ ਗਈਆਂ ਹੋਣ। ਏਸੇ ਲਈ ਉਹਨਾਂ ਨੂੰ ਲੋਕ-ਪਰਲੋਕ ਦੋਵੀਂ ਥਾਈਂ ਧੱਕੇ ਪੈਂਦੇ ਹਨ।

ਉਹ ਸੋਨੇ ਨੂੰ ਵੀ ਹੱਥ ਪਾਉਣ ਤਾਂ ਉਹ ਖੇਹ ਹੋ ਜਾਂਦਾ ਹੈ।[20] ਗੁਰੂ ਰਾਮ ਦਾਸ ਨੇ ਆਪਣੀਆਂ ਵਾਰਾਂ ਵਿਚ ਬੜੇ ਵਿਸਥਾਰ ਨਾਲ ਦੱਸਿਆ ਹੈ ਕਿ ਕਿਵੇਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਨਿੰਦਕ ਅਤੇ ਮਨਮੁਖ ਗੁਰੂਆਂ ਦੇ ਅਤੇ ਸਾਧ-ਸੰਗਤ ਦੇ ਵਿਰੋਧੀ ਰਹੇ ਹਨ। ਨਿੰਦਕਾਂ ਨੂੰ ਕਦੇ ਵੀ ਇਸ ਗੱਲ ਦੀ ਸਮਝ ਨਹੀਂ ਪਈ ਕਿ ਗੁਰੂਆਂ ਦੀ ਸਦਾ ਹੀ ਜੈ ਜੈ ਕਾਰ ਹੁੰਦੀ ਰਹੀ ਹੈ :

ਸਾ ਧਰਤ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ।
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ।
(ਪੰਨਾ 310)

ਨਿੰਦਕ ਅਤੇ ਦੁਸ਼ਟ ਕਿਸੇ ਵੀ ਵਡਿਆਈ ਨੂੰ ਦੇਖ ਨਹੀਂ ਸਕਦੇ, ਨਾ ਹੀ ਉਹਨਾਂ ਨੂੰ ਕਿਸੇ ਦਾ ਭਲਾ ਸਖਾਉਂਦਾ ਹੈ ਪਰ ਉਹਨਾਂ ਦੇ ਝਖ ਮਾਰਿਆਂ ਵੀ ਕੁਝ ਨਹੀਂ ਬਣਦਾ, ਕਿਉਂਕਿ ਗੁਰੂ ਦੀ ਸੱਚੇ ਹਰੀ ਨਾਲ ਮਿਤਰਤਾ ਹੈ। ਵਾਧਾ ਸਚਾਈ ਦਾ ਹੀ ਹੁੰਦਾ ਹੈ, ਜਦ ਕਿ ਝਖਾਂ ਮਾਰਨ ਵਾਲੇ ਆਪਣੀ ਮੌਤ ਆਪੇ ਮਰ ਜਾਂਦੇ ਹਨ।[21] ਇਹਨਾਂ ਝੂਠਿਆਂ ਦੇ ਮੂੰਹ ਫਟਕਾਰੇ ਜਾਂਦੇ ਹਨ ਅਤੇ ਸੱਚ ਤੇ ਭਗਤੀ ਨੂੰ ਵਡਿਆਈ ਮਿਲਦੀ ਹੈ। ਮਾਲਕ ਹਰੀ ਸੱਚ ਹੈ, ਉਸ ਦਾ ਨਿਆਂ ਵੀ ਸੱਚਾ ਹੈ। ਨਿੰਦਕ ਦੇ ਸਿਰ ਸਵਾਹ ਪੈਂਦੀ ਹੈ।[22]

ਹਰੀ ਨਾਮ ਦਾ ਧਨ ਰਤਨਾਂ ਤੇ ਜਵਾਹਰਾਂ ਤੇ ਤੁੱਲ ਹੈ। ਇਹ ਧਨ ਗੁਰੂ ਹੀ ਹਰੀ ਪਾਸੋਂ ਸਾਨੂੰ ਦਿਵਾਉਂਦਾ ਹੈ। ਹੋਰ ਕੋਈ ਥਾਂ ਨਹੀਂ ਜਿਥੋਂ ਇਹ ਮੰਗ ਕੇ ਲਿਆ ਜਾ ਸਕੇ ਜਾਂ ਕੋਈ ਕਿਸੇ ਥਾਂ ਤੋਂ ਦਿਵਾ ਦੇਵੇ। ਹਰੀ ਨਾਮ ਦਾ ਇਹ ਧਨ ਧੱਕੇ ਨਾਲ ਕਿਸੇ ਪਾਸੋਂ ਵੰਡਾਇਆ ਨਹੀਂ ਜਾ ਸਕਦਾ। ਇਸ ਹਰੀ-ਧਨ ਦਾ ਹਿੱਸਾ ਉਸੇ ਨੂੰ ਹੀ ਮਿਲਦਾ ਹੈ ਜਿਸ ਨੂੰ ਹਰੀ ਸਤਿਗੁਰ ਦਾ ਸ਼ਰਧਾਵਾਨ ਬਨਾਉਂਦਾ ਹੈ ਅਤੇ ਜਿਸ ਦੇ ਭਾਗਾਂ ਵਿਚ ਮੁੱਢ ਤੋਂ ਹੀ ਲਿਖਿਆ ਗਿਆ ਹੈ। ਹਰੀ-ਧਨ ਦਾ ਹੋਰ ਕੋਈ ਹਿੱਸੇਦਾਰ ਨਹੀਂ, ਇਸ ਦਾ ਕਿਸੇ ਹੋਰ ਦੇ ਨਾਮ ਪਟਾ ਨਹੀਂ, ਇਸ ਦੇ ਬਾਰੇ ਕਿਸੇ ਹੱਦ-ਬੰਨੇ ਦਾ ਝਗੜਾ ਨਹੀਂ। ਭਾਵ, ਨਾਮ ਨਿਰੋਲ ਗੁਰੂ ਤੇ ਭਗਤਾਂ ਦੀ ਮਲਕੀਅਤ ਹੈ। ਜੋ ਕੋਈ ਹਰਿ-ਧਨ ਦੀ ਨਿੰਦਿਆ ਕਰਦਾ ਹੈ, ਹਰੀ ਉਸ ਦਾ ਮੂੰਹ ਸਭ ਪਾਸਿਆਂ ਤੋਂ ਕਾਲਾ ਕਰਾਉਂਦਾ ਹੈ। ਹਰੀ ਦੀ ਦਿੱਤੀ ਹੋਈ ਦਾਤ ਨਾਲ ਕਿਸੇ ਦੇ ਜ਼ੋਰ ਜਾਂ ਨਿੰਦਿਆ ਦੀ ਪੇਸ਼ ਨਹੀਂ ਜਾਂਦੀ। ਇਹ ਦਿਨੋ ਦਿਨ ਵਧਦੀ

---

20. ਆਦਿ ਗ੍ਰੰਥ : 306
21. ਉਹੀ : 850
22. ਉਹੀ : 851

ਰਹਿੰਦੀ ਹੈ।

ਗੁਰੂ ਜੀ ਨੇ ਆਪਣੀਆਂ ਵਾਰਾਂ ਵਿਚ ਇਹ ਇਸ ਲਈ ਲਿਖਿਆ ਕਿਉਂਕਿ ਕੁਝ ਪੁਰਾਤਨ-ਪੰਥੀ, ਜੋਗੀ, ਤਪੇ ਤੇ ਈਰਖਾਲੂ ਲੋਕ ਗੁਰੂ-ਘਰ ਦੀ ਨਿੰਦਿਆ ਕਰਦੇ ਰਹਿੰਦੇ ਸਨ ਅਤੇ ਇਹ ਪਰਚਾਰ ਕਰਦੇ ਸਨ ਕਿ ਹਰੀ-ਨਾਮ ਦੇ ਧਨ ਦੇ ਉਹੀ ਵਾਹਦ ਮਾਲਕ ਹਨ। ਉਹ ਪੁਰਾਤਨ-ਪੰਥ ਦੇ ਨਾਮ ਉਤੇ, ਗੁਰੂ-ਘਰ ਦੇ ਵਿਰੁੱਧ ਪਤਵੰਤੇ, ਧਨਾਡ ਤੇ ਹਾਕਮ ਲੋਕਾਂ ਦੇ ਕੰਨ ਭਰਦੇ ਰਹਿੰਦੇ ਸਨ ਅਤੇ ਨਾਲ ਹੀ ਆਮ ਲੋਕਾਂ ਨੂੰ ਵੀ ਵਰਗਲਾਉਂਦੇ ਰਹਿੰਦੇ ਸਨ ਪਰ ਗੁਰੂ ਸਾਹਿਬਾਨ ਉਹਨਾਂ ਦੀ ਚੁਗਲੀ-ਬਖੀਲੀ ਦੀ ਕੋਈ ਪਰਵਾਹ ਨਹੀਂ ਸਨ ਕਰਦੇ। ਉਹ ਆਪਣੀ ਬਾਣੀ ਵਿਚ ਕਹਿੰਦੇ ਸਨ ਕਿ ਦੁਨੀਆਂ ਵਿਚ ਜਿੰਨੇ ਵੀ ਰਾਜੇ, ਮਹਾਰਾਜੇ, ਖਾਨ, ਅਮੀਰ, ਸਰਦਾਰ ਤੇ ਹਾਕਮ ਆਦਿ ਹਨ, ਸਭ ਹਰੀ ਦੇ ਬਣਾਏ ਹੋਏ ਹੀ ਬਖਤਾਵਰ ਬਣੇ ਹਨ ਤੇ ਆਪ ਵੀ ਹਰੀ ਦੇ ਗਰਜ਼ਮੰਦ ਹਨ। ਉਹਨਾਂ ਸਭਨਾਂ ਦਾ ਮਾਲਕ ਹਰੀ ਸਤਿਗੁਰ ਦੇ ਪੱਖ ਵਿਚ ਹੈ। ਉਸ ਨੇ ਸਾਰੀ ਦੁਨੀਆਂ ਦੇ ਲੋਕ, ਚਾਰੇ ਵਰਨ (ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ) ਅਤੇ ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਸਤਿਗੁਰ ਦੀ ਸੇਵਾ ਕਰਨ ਲਈ ਥਾਪ ਦਿੱਤੀਆਂ ਹਨ। ਹਰੀ ਦੇ ਸਿਮਰਨ ਦੀ ਵਡਿਆਈ ਇਹੋ ਹੀ ਹੈ ਕਿ ਇਸ ਨੇ ਸਰੀਰ ਰੂਪੀ ਨਗਰੀ ਵਿਚੋਂ ਕਾਮ, ਕ੍ਰੋਧ, ਆਦਿਕ ਦੁਸ਼ਮਣ ਮਾਰ ਕੇ ਬਾਹਰ ਕਢ ਦਿੱਤੇ ਹਨ। ਹਰੀ ਭਗਤਾਂ-ਜਨਾਂ ਉਤੇ ਆਪ ਮਿਹਰਵਾਨ ਹੋਇਆ ਹੈ ਤੇ ਉਸ ਨੇ ਆਪਣੀ ਕਿਰਪਾ ਕਰਕੇ ਭਗਤਾਂ ਨੂੰ ਆਪ ਬਚਾ ਲਿਆ ਹੈ।[23]

ਮੋਹ-ਮਾਇਆ ਵਿਚ ਫਸੇ ਹੋਏ ਨਿੰਦਕਾਂ ਦੀ ਆਸ ਦੇ ਪਾਤਰ ਅਤੇ ਸਰਪ੍ਰਸਤ ਵੱਡੇ ਵੱਡੇ ਅਮੀਰ ਲੋਕ ਹੁੰਦੇ ਹਨ ਪਰ ਇਹ ਖਾਨ ਤੇ ਬਾਦਸ਼ਾਹ ਅਖਵਾਉਣ ਵਾਲੇ ਆਪ ਵੀ ਸਦੀਵੀ ਨਹੀਂ ਹੁੰਦੇ। ਇਹਨਾਂ ਦੇ ਚੂਨੇ-ਗੱਚ ਕਿਲ੍ਹਿਆਂ ਤੇ ਧੌਲਰਾਂ ਵਿਚੋਂ ਕੁਝ ਵੀ ਇਹਨਾਂ ਦੇ ਨਾਲ ਨਹੀਂ ਜਾਂਦਾ। ਇਹਨਾਂ ਦੀਆਂ ਸੋਨੇ ਦੀਆਂ ਦੁਮਚੀਆਂ, ਹਵਾ ਵਾਂਗ ਤੇਜ਼ ਦੌੜਨ ਵਾਲੇ ਘੋੜਿਆਂ ਤੇ ਉਹਨਾਂ ਦੀਆਂ ਚਤੁਰਾਈਆਂ ਉਤੇ ਲਾਅਨਤ ਹੈ। ਛੱਤੀ ਪ੍ਰਕਾਰ ਦੇ ਭੋਜਨ ਖਾ ਕੇ ਵੀ ਉਹ ਗੰਦਗੀ ਹੀ ਵਧਾਉਂਦੇ ਹਨ। ਇਹ ਦਾਤਾਂ ਦੇਣ ਵਾਲੇ ਨੂੰ ਉਹ ਨਹੀਂ ਜਾਣਦੇ, ਇਸ ਲਈ ਦੁੱਖ ਪਾਉਂਦੇ ਹਨ। ਆਪ ਦੀ ਕਾਇਆ ਨੂੰ ਕਿਲ੍ਹਾ ਬਣਾ ਕੇ ਇਹ ਲੋਕ ਕਈ ਤਰ੍ਹਾਂ ਦੇ ਸ਼ਿੰਗਾਰ ਕਰਦੇ ਹਨ। ਰੰਗ ਬਰੰਗੇ ਕਪੜਿਆਂ ਤੇ ਅਮੀਰੀ ਸ਼ਾਨ ਨਾਲ ਆਪਣੇ ਆਪ ਨੂੰ ਸਜਾਉਂਦੇ ਹਨ ਪਰ ਹੰਕਾਰ ਵਿਚ ਆ ਕੇ ਦੁੱਖ ਹੀ ਭੋਗਦੇ ਹਨ।[24]

ਜਿੰਨ੍ਹਾਂ ਦੇ ਹਿਰਦੇ ਵਿਚ ਬੁਰਿਆਈ ਤੇ ਧੋਖਾ ਹੈ ਪਰ ਬਾਹਰੋਂ ਧੋਤੇ ਹੋਏ ਹਨ ਉਹ ਝੂਠ ਬੋਲਦੇ ਤੇ ਠੱਗੀ ਕਰਦੇ ਹਨ। ਆਖਰ ਉਹਨਾਂ ਦਾ ਝੂਠ ਪ੍ਰਗਟ ਹੋ ਜਾਂਦਾ ਹੈ। ਜੋ ਅੰਦਰ ਹੁੰਦਾ ਹੈ ਉਹੀ ਬਾਹਰ ਆ ਜਾਂਦਾ ਹੈ, ਛੁਪਾਇਆ ਨਹੀਂ ਛੁਪਦਾ। ਨਿੰਮ ਦੇ ਬੂਟੇ ਨੂੰ ਭਾਵੇਂ ਕਿੰਨਾ ਅੰਮ੍ਰਿਤ-ਰਸ ਪਾ ਕੇ ਸਿੰਜੀਏ ਉਸ ਦੀ ਕੁੜਤੱਨ ਨਹੀਂ ਜਾਂਦੀ। ਸੱਪ

23. ਆਦਿ ਗ੍ਰੰਥ : 852
24. ਉਹੀ : 1246-47

ਨੂੰ ਮੰਤਰ ਨਾਲ ਕੀਲ ਲਈਏ ਤੇ ਦੁਧ ਪਿਆਈਏ, ਪਰ ਤਾਂ ਵੀ ਉਸ ਦਾ ਸੁਭਾ ਨਹੀਂ ਬਦਲਦਾ। ਇਸੇ ਤਰ੍ਹਾਂ ਮਨ ਦੇ ਪਿੱਛੇ ਚਲਣ ਵਾਲਾ ਅਭਿੱਜ ਹੁੰਦਾ ਹੈ, ਭਾਵ ਉਸ ਦੇ ਉਤੇ ਕੋਈ ਅਸਰ ਨਹੀਂ ਹੁੰਦਾ। ਇਹੀ ਹਾਲ ਮਨਮੁਖ ਦਾ ਹੁੰਦਾ ਹੈ।[25] ਅਜਿਹੇ ਮਨਮੁਖਾਂ ਨਾਲੋਂ ਤਾਂ ਟੁਟੀ ਹੀ ਭਲੀ, ਕਿਉਂਕਿ ਉਹਨਾਂ ਦੇ ਅੰਦਰ ਮੋਹ ਮਾਇਆ ਦਾ ਹੀ ਪਿਆਰ ਹੁੰਦਾ ਹੈ। ਇਸ ਦੂਜੇ ਭਾਉ ਦੇ ਪਿਆਰ ਕਾਰਨ ਹੀ ਉਹ ਆਪ ਵੀ ਗੁਰਮੁਖਾਂ ਦੇ ਪਾਸ ਬੈਠਣਾ ਨਹੀਂ ਚਾਹੁੰਦੇ। ਉਹ ਝੂਠ ਦੀ ਕਮਾਈ ਕਰਦੇ, ਝੂਠ ਬੋਲਦੇ ਅਤੇ ਝੂਠ ਦੇ ਅੰਦਰ ਹੀ ਵਿਚਰਦੇ ਹਨ। ਇਹ ਮੋਹ-ਮਾਇਆ ਸਭ ਦੁਖ ਹੈ ਤੇ ਦੁਖ ਵਿਚ ਹੀ ਉਹਨਾਂ ਦੀ ਬੀਤਦੀ ਹੈ। ਏਸੇ ਲਈ ਮਾਇਆਧਾਰੀਆਂ ਅਤੇ ਨਾਮ ਵਿਚ ਨਿਸ਼ਚਾ ਰਖਣ ਵਾਲਿਆਂ ਦੀ ਕਦੇ ਵੀ ਆਪਸ ਵਿਚ ਨਹੀਂ ਬਣ ਸਕਦੀ ਪਰ ਜਿੰਨ੍ਹਾਂ ਦੇ ਪਾਸ ਚੰਗਿਆਈ ਦੀ ਨਿਧੀ ਹੈ ਉਹਨਾਂ ਨੂੰ ਗੁਰੂ ਦੇ ਸ਼ਬਦ ਰਾਹੀਂ ਸੁਖ ਪ੍ਰਾਪਤ ਹੁੰਦਾ ਹੈ।[26] ਗੁਰੂ ਨਾਨਕ ਦੇਵ ਜੀ ਨੇ ਠੀਕ ਹੀ ਕਿਹਾ ਹੈ "ਭਗਤਾ ਤੇ ਸੈਸਾਰੀਆ ਜੋੜ ਕਦੇ ਨਾ ਆਇਆ।"[27]

ਮਨਮੁਖਾਂ ਦਾ ਅੰਤ ਬੁਰਾ ਹਾਲ ਹੁੰਦਾ ਹੈ। ਜਿਸ ਤਰ੍ਹਾਂ ਦੇ ਉਹ ਕਰਮ ਕਰਦੇ ਹਨ ਉਸ ਤਰ੍ਹਾਂ ਦਾ ਹੀ ਫਲ ਪਾਉਂਦੇ ਹਨ। ਜਮਦੂਤ ਗੱਲ ਵਿਚ ਰੱਸਾ ਪਾ ਕੇ ਉਹਨਾਂ ਨੂੰ ਅੱਗੇ ਲਾ ਲੈਂਦੇ ਹਨ। ਤੱਤਾ ਲੋਹਾ ਚੱਬਦੇ ਹਨ ਉਹਨਾਂ ਦੇ ਸੰਘ ਵਿਚ ਸਾੜ ਪੈਂਦਾ ਹੈ। ਨਿੰਦਿਆ ਕਰਨ ਵਾਲਿਆਂ ਦੀ ਕੋਈ ਆਸ ਪੂਰੀ ਨਹੀਂ ਹੁੰਦੀ। ਇਹ ਅਕ੍ਰਿਤਘਣ ਲੋਕ ਜੂਨਾਂ ਹੀ ਭੋਗਦੇ ਰਹਿੰਦੇ ਹਨ। ਉਹ ਸਾਰੇ ਪਾਸਿਆਂ ਤੋਂ ਹਾਰ ਦਾ ਮੂੰਹ ਦੇਖਦੇ ਹਨ ਕਿਉਂਕਿ ਉਹ ਝਗੜਾ ਮੁਕਣ ਨਹੀਂ ਦੇਂਦੇ, ਇਸ ਲਈ ਹਰੀ ਆਪ ਉਹਨਾਂ ਨੂੰ ਚੁਕ ਲੈਂਦਾ ਹੈ। ਹੰਕਾਰ ਕਰਨ ਵਾਲੇ ਆਖਰ ਮੂੰਹ ਭਾਰ ਡਿਗਦੇ ਹਨ।[28]

---

25. ਉਹੀ : 1243-44
26. ਆਦਿ ਗ੍ਰੰਥ : 316
27. ਉਹੀ : ਪੰਨਾ 145
28. ਉਹੀ : 317

ਅਧਿਆਇ ਤੀਸਰਾ

# ਇਤਿਹਾਸਕ ਤੇ ਸਮਾਜਕ ਸਰਵੇਖਣ

**ਪਿਛੋਕੜ**

ਭਗਤੀ ਲਹਿਰ ਅਤੇ ਸਿੱਖ ਲਹਿਰ ਤੋਂ ਦੋ ਹਜ਼ਾਰ ਸਾਲ ਪਹਿਲਾਂ ਭਾਰਤ ਵਿਚ ਬੁੱਧ ਲਹਿਰ ਹੀ ਇਕ ਮੁਖ ਲੋਕ-ਲਹਿਰ ਦੇ ਤੌਰ ਤੇ ਸਾਹਮਣੇ ਆਈ ਸੀ। ਇਸ ਲਹਿਰ ਦਾ ਪ੍ਰਭਾਵ ਇਕ ਹਜ਼ਾਰ ਸਾਲ ਤੱਕ ਭਾਰਤ ਵਿਚ ਰਿਹਾ। ਇਸ ਦੇ ਬਾਦ ਸਿਧ ਤੇ ਜੋਗੀ ਆਦਿ ਪੈਦਾ ਹੋਏ ਪਰ ਇਹ ਲੋਕ-ਲਹਿਰ ਜਾਂ ਲੋਕ-ਧਰਮ ਪੈਦਾ ਨਾ ਕਰ ਸਕੇ। ਬੁੱਧ ਲਹਿਰ ਦੇ ਪਤਨ ਦੇ ਕਾਰਨ ਬ੍ਰਾਹਮਣਵਾਦ ਮੁੜ ਸੁਰਜੀਤ ਹੋ ਗਿਆ। ਇਹ ਪੰਜਵੀਂ ਛੇਵੀਂ ਈਸਾਵੀ ਦਾ ਸਮਾਂ ਸੀ। ਅੱਠਵੀਂ ਸਦੀ ਵਿਚ ਹੋਏ ਰਾਜਾ ਹਰਸ਼ ਤੋਂ ਲੈ ਕੇ ਤੇਰ੍ਹਵੀਂ ਸਦੀ ਦੇ ਸ਼ੁਰੂ ਤੱਕ (1206 ਈ.) ਜਦ ਏਥੇ ਮੁਸਲਮ-ਪਠਾਣ ਰਾਜ ਸ਼ੁਰੂ ਹੋਇਆ, ਪੰਜ ਸੋ ਸਾਲ ਦਾ ਅਜਿਹਾ ਸਮਾਂ ਸੀ ਜਿਸ ਨੂੰ ਭਾਰਤ ਦੇ ਇਤਿਹਾਸ ਦਾ ਕਾਲਾ ਯੁਗ ਕਿਹਾ ਜਾ ਸਕਦਾ ਹੈ। ਜਦ ਦੇਸ਼ ਅੰਦਰ ਕੋਈ ਕੇਂਦਰੀ ਸੱਤਾ ਨਹੀਂ ਸੀ ਅਤੇ ਇਸ ਸਮੇਂ ਦਾ ਪੂਰਾ ਇਤਿਹਾਸ ਵੀ ਠੀਕ ਤਰ੍ਹਾਂ ਨਹੀਂ ਮਿਲਦਾ। ਬ੍ਰਾਹਮਣਵਾਦ ਆਪਣੇ ਕਰਮ-ਕਾਂਡਾਂ, ਰਸਮਾਂ-ਰੀਤਾਂ, ਜ਼ਾਤ-ਪਾਤ, ਛੂਤ-ਛਾਤ ਤੇ ਦੇਵੀ-ਦੇਵਤਿਆਂ ਨੂੰ ਲੈ ਕੇ ਮੁੜ ਖੜਾ ਹੋ ਗਿਆ ਸੀ। ਉੱਤਰ-ਪੱਛਮ ਵਲੋਂ ਮੁਸਲਮ-ਪਠਾਣ ਹਮਲੇ ਵੀ ਸ਼ੁਰੂ ਹੋਏ। ਇਸਲਾਮ ਦਾ ਪ੍ਰਵੇਸ਼ ਭਾਰਤ ਦੇ ਦੱਖਣ ਵਲੋਂ ਅਤੇ ਸਿੰਧ ਵਲੋਂ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ ਪਰ ਦਸਵੀਂ ਸਦੀ ਤੋਂ ਉੱਤਰ-ਪੱਛਮ ਵਲੋਂ ਮੁਸਲਮ-ਪਠਾਣ ਹਮਲਿਆਂ ਦਾ ਉਦੇਸ਼ ਭਾਰਤ ਵਿਚ ਰਾਜ ਕਾਇਮ ਕਰਨਾ ਸੀ। ਜੋਗੀ ਤੇ ਸਿਧ ਕੇਵਲ ਵਿਅਕਤੀਗਤ ਸਾਧਨਾਂ, ਨਿੱਜੀ ਮੋਕਸ਼ ਤੇ ਗ੍ਰਿਹਸਤ-ਤਿਆਗ ਤੋਂ ਸ਼ੁਰੂ ਹੋ ਕੇ ਜੰਤਰ-ਮੰਤਰ, ਕਰਾਮਾਤਾਂ ਤੇ ਨਿੱਜੀ ਸ਼ਕਤੀ ਦੇ ਦਿਖਾਵੇ ਉਤੇ ਉਤਰ ਆਏ ਸਨ। ਦੱਬੇ-ਕੁਚਲੇ ਹੇਠਲੇ ਵਰਗਾਂ ਤੇ ਨੀਵੀਆਂ ਜ਼ਾਤੀਆਂ ਦੇ ਲੋਕਾਂ ਨੂੰ ਧਰਵਾਸ ਦੇਣ ਵਾਲਾ ਕੋਈ ਧਰਮ ਜਾਂ ਕੋਈ ਲਹਿਰ ਨਹੀਂ ਸੀ।

ਪਠਾਣ ਰਾਜ ਦੇ ਸਮੇਂ ਭਾਰਤ ਵਿਚ ਸੂਫੀ ਤੇ ਭਗਤ ਕਵੀ ਪੈਦਾ ਹੋਣੇ ਸ਼ੁਰੂ ਹੋਏ। ਸੂਫੀਆਂ ਅਤੇ ਪਠਾਣ ਹੁਕਮਰਾਨਾਂ ਦੇ ਪ੍ਰਭਾਵ ਹੇਠ ਹੇਠਲੀਆਂ ਜ਼ਾਤਾਂ ਦੇ ਲੋਕ ਇਸਲਾਮ ਧਰਮ ਨੂੰ ਅਪਨਾਉਣ ਲਗ ਪਾਏ। ਇਸ ਕਾਲ ਵਿਚ ਸੂਫੀ ਤੇ ਭਗਤ ਕਵੀ ਹੀ ਆਮ ਲੋਕਾਂ ਦੇ ਆਤਮਕ ਕਲਿਆਣ ਦੀ ਜਾਂ ਮਨੁੱਖੀ ਸਮਾਨਤਾ ਦੀ ਗੱਲ ਕਰਦੇ ਸਨ। ਅਜਿਹੇ ਵਾਤਾਵਰਨ ਵਿਚ ਗੁਰੂ ਨਾਨਕ ਦੇਵ ਨੇ ਸਿੱਖ ਲਹਿਰ ਦੀ ਨੀਂਹ ਸ਼ੁਰੂ ਸੋਲ੍ਹਵੀਂ ਸਦੀ ਵਿਚ ਰੱਖੀ। ਉਸ ਸਮੇਂ ਤਿੰਨ ਸੌ ਸਾਲ ਪੁਰਾਣਾ ਪਠਾਣ ਰਾਜ ਵੀ ਪਤਨਸ਼ੀਲ ਹੋ ਰਿਹਾ ਸੀ ਅਤੇ ਉੱਤਰ-ਪੱਛਮ ਵਲੋਂ ਮੁਗਲਾਂ ਦੇ ਹਮਲੇ ਸ਼ੁਰੂ ਹੋ ਰਹੇ ਸਨ। ਉਸ ਕਾਲ ਦੇ ਰਾਜਿਆ ਤੇ ਬਾਦਸ਼ਾਹਾਂ ਦੇ ਜ਼ੋਰ-ਜ਼ੁਲਮ ਤੇ ਪਰਜਾ ਦੀ ਬੇਵੱਸੀ ਦਾ ਚਿੱਤਰ ਗੁਰੂ ਜੀ ਦੀ ਬਾਣੀ ਵਿਚ

ਥਾਂ ਥਾਂ ਪੇਸ਼ ਹੋਇਆ ਹੈ ।[1]

ਗੁਰੂ ਨਾਨਕ ਦੇਵ ਜੀ ਦੇ ਕਾਲ (1469-1539) ਵਿਚ ਹੀ ਸੋਲ੍ਹਵੀਂ ਸਦੀ ਦੀ ਸ਼ੁਰੂ ਦੀ ਚੌਥਾਈ ਵਿਚ ਬਾਬਰ ਨੇ ਪੰਜ ਵੇਰ ਉੱਤਰੀ ਭਾਰਤ ਉਤੇ ਹਮਲੇ ਕੀਤੇ । ਉਸ ਸਮੇਂ ਦੀ ਜੋ ਰਾਜਸੀ-ਸਮਾਜਕ ਹਾਲਤ ਸੀ ਉਸ ਦਾ ਨਕਸ਼ਾ ਗੁਰੂ ਜੀ ਦੀ ਰਾਗ ਆਸਾ ਵਿਚ ਰਚੀ ਹੋਈ ਬਾਬਰ-ਬਾਣੀ ਵਿਚ ਮਿਲਦਾ ਹੈ । ਇਸ ਵਿਚ ਗੁਰੂ ਜੀ ਨੇ ਦੱਸਿਆ ਹੈ ਕਿ ਕਿਵੇਂ ਪਠਾਣ ਰਾਜ ਦੇ ਪਤਨ ਦੀ ਪਰਚੀ ("ਚੀਰੀ") ਧੁਰ ਦਰਗਾਹ ਤੋਂ ਹੀ ਕਟੀ ਗਈ ਸੀ ।[2] ਬਾਬਰ ਨੇ ਤੋਪਾਂ ਦੀ ਵਰਤੋਂ ਕੀਤੀ ਜਿਸ ਦਾ ਮੁਕਾਬਲਾ ਹਾਥੀਆਂ ਵਾਲੀ ਪਠਾਣ ਸੈਨਾ ਨਾ ਕਰ ਸਕੀ । ਨਾਲ ਹੀ ਇਹ ਵੀ ਦੱਸਿਆ ਹੈ ਕਿ ਕੋਈ ਕੌਮ ਫੌਜਾਂ ਜਾਂ ਹਥਿਆਰਾਂ ਦੀ ਥੁੜ੍ਹ ਕਰਕੇ ਨਹੀਂ ਹਾਰਦੀ । ਜੇ ਹਾਰਦੀ ਹੈ ਤਾਂ ਕੇਵਲ ਚੰਗਿਆਈ ਤੇ ਸ਼ਖ਼ਸੀ-ਰਹਿਣੀ ਦੇ ਖੁਸ ਜਾਣ ਦੇ ਕਾਰਨ : 'ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ।' ਲੋਧੀ ਪਠਾਣਾ ਤੇ ਅਮੀਰਾਂ ਦੇ ਐਸ਼ ਭੋਗਣ ਦੇ ਮੰਦੇ ਸਿੱਟੇ ਨਿਕਲੇ । ਇਸ ਐਸ਼-ਆਰਾਮ ਤੇ ਦੌਲਤ ਨੇ ਹੀ ਬਹੁਤੀ-ਦੁਨੀਆਂ ਕੁਰਾਹੇ ਪਾਈ ਹੈ ਪਰ ਇਹ ਮਾਇਆ ਪਾਪ ਤੋਂ ਬਗੈਰ ਇਕੱਠੀ ਨਹੀਂ ਹੁੰਦੀ ਤੇ ਮਰਨ ਵਾਲੇ ਦੇ ਨਾਲ ਨਹੀਂ ਜਾਂਦੀ ।[3]

ਗੁਰੂ ਨਾਨਕ ਦੇਵ ਕਹਿੰਦੇ ਹਨ ਕਿ ਬਾਬਰ ਨੇ ਜਦ ਚੜ੍ਹਾਈ ਕੀਤੀ ਤਾਂ ਅਨੇਕਾਂ ਹੀ ਪੀਰ ਆਪਣੇ ਟੂਣੇ-ਤਵੀਤਾਂ ਦੇ ਜ਼ੋਰ ਨਾਲ ਵੀ ਉਸ ਨੂੰ ਰੋਕ ਨਹੀਂ ਸਕੇ । ਬੱਜਰ ਵਰਗੇ ਪੱਕੇ ਮੰਦਰ ਸੜ ਕੇ ਸਵਾਹ ਹੋ ਗਏ ਅਤੇ ਸ਼ਾਹਜ਼ਾਦੇ ਮਿੱਟੀ ਵਿਚ ਮਿਲ ਗਏ । ਪੀਰਾਂ ਨੇ ਕਿੰਨੇ ਜਤਨ ਕੀਤੇ, ਪਰ ਕਿਸੇ ਮੁਗਲ ਦਾ ਕੁਝ ਨਾ ਵਿਗੜ ਸਕਿਆ । ਕੀ ਹਿੰਦੂ ਤੇ ਕੀ ਮੁਸਲਮ ਸਵਾਣੀਆਂ (ਹਿੰਦਵਾਣੀਆਂ, ਤੁਰਕਾਣੀਆਂ, ਭਟਿਆਣੀਆਂ ਤੇ ਠਕੁਰਾਣੀਆਂ) ਸਭ ਦੀ ਬੇਪਤੀ ਹੋਈ । ਸਭ ਦੇ ਬਾਂਕੇ ਪਤੀ ਜੰਗਾਂ ਦੀ ਭੇਟ ਹੋ ਗਏ ।[4] ਇਸ ਤਰ੍ਹਾਂ ਗੁਰੂ ਰਾਮ

---

1. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ । ਆਧੇਰੈ ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ ।
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ । ਜਾਂ (ਪੰਨਾ : 145)
ਰਾਜੇ ਸ਼ੀਹ ਮੁਕਦਮ ਕੁਤੇ । ਜਾਇ ਜਗਾਇਨਿ ਬੈਠੇ ਸੁਤੇ । (ਪੰਨਾ : 1288)
2. ਜਿਨ ਕੀ ਚੀਰੀ ਦਰਗਹ ਪਾਟੀ ਤਿਨ੍ਹਾਂ ਮਰਨਾ ਭਾਈ । (ਪੰਨਾ : 417)
3. ਇਸ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ।
ਪਾਪ ਬਾਝਹੁ ਹੋਵੈ ਨਾਹੀਂ ਮੁਇਆ ਸਾਥਿ ਨ ਜਾਈ । (417)
4. ਕੋਈ ਹੂ ਪੀਰ ਵਰਜਿ ਰਹਾਏ ਜਾ ਮੀਰ ਸੁਣਿਆ ਧਾਇਆ ।
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ।
ਕੋਈ ਮੁਗਲ ਨ ਹੋਆ ਅੰਧਾ ਕਿਨੈ ਨਾ ਪਰਚਾ ਲਾਇਆ ।
ਮੁਗਲ ਪਾਠਾਂ ਭਈ ਲੜਾਈ ਰਣ ਮਹਿ ਤੇਗ ਵਗਾਈ ।
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤ ਚਿੜਾਈ ।

(ਬਾਕੀ ਦਾ ਫੁਟ ਨੋਟ ਅਗਲੇ ਪੰਨੇ ਤੇ)

ਦਾਸ ਦੇ ਜਨਮ ਤੋਂ ਅੱਠ ਸਾਲ ਪਹਿਲਾਂ (1526) ਭਾਰਤ ਵਿਚ ਮੁਗਲ ਰਾਜ ਦੀ ਸਥਾਪਨਾ ਹੋ ਚੁਕੀ ਸੀ।

**ਇਤਿਹਾਸਕ ਦਸ਼ਾ**

ਗੁਰੂ ਰਾਮ ਦਾਸ ਜੀ ਦਾ ਸਮਾਂ (1534-81) ਮੁਗਲਾਂ ਦੇ ਰਾਜ ਦਾ ਮੁਢਲਾ ਸਮਾਂ ਸੀ। ਇਸ ਰਾਜ ਦੀ ਨੀਂਹ ਬਾਬਰ ਬਾਦਸ਼ਾਹ 1526 ਵਿਚ ਪਾਨੀਪਤ ਦੀ ਪਹਿਲੀ ਲੜਾਈ ਜਿੱਤ ਕੇ ਅਤੇ ਪਠਾਨ ਬਦਸ਼ਾਹ ਇਬਰਾਹੀਮ ਲੋਧੀ ਨੂੰ ਹਰਾ ਕੇ ਰਖੀ ਸੀ। ਬਾਬਰ ਕੇਵਲ ਚਾਰ ਸਾਲ ਹੀ ਰਾਜ ਕਰ ਸਕਿਆ ਅਤੇ ਉਸ ਦੇ ਬਾਦ ਹਮਾਯੂੰ 1530 ਵਿਚ ਗੱਦੀ ਉਤੇ ਬੈਠਾ ਜਿਸ ਨੇ ਆਪਣੇ ਭਰਾ ਮਿਰਜ਼ਾ ਕਾਮਰਾਨ ਨੂੰ ਕਾਬਲ ਤੇ ਪੰਜਾਬ ਦਾ ਗਵਰਨਰ ਥਾਪ ਦਿੱਤਾ। ਦਸ ਸਾਲ ਤੱਕ ਧੁਰ ਉੱਤਰ ਦਾ ਇਹ ਇਲਾਕ ਕਾਮਰਾਨ ਦੀ ਅਮਲਦਾਰੀ ਵਿਚ ਰਿਹਾ ਤੇ ਇਸ ਦੌਰਾਨ ਹੀ ਗੁਰੂ ਦਾਸ ਦਾ ਜਨਮ 1534 ਵਿਚ ਹੋਇਆ।

ਪਠਾਣ ਰਾਜ ਭਾਵੇਂ 1526 ਵਿਚ ਖਤਮ ਹੋ ਗਿਆ ਸੀ, ਪਰ ਦੇਸ਼ ਦੇ ਕਈ ਇਲਾਕਿਆਂ ਵਿਚ ਅਜੇ ਵੀ ਪਠਾਣਾਂ ਦਾ ਜ਼ੋਰ ਸੀ, ਕਿਉਂਕਿ ਤਿੰਨ ਸੌ ਸਾਲ ਤੋਂ ਉਹ ਇਸ ਦੇਸ਼ ਵਿਚ ਰਾਜ ਕਰਦੇ ਰਹੇ ਸਨ। ਬਾਬਰ ਨੇ ਭਾਵੇਂ ਦਿੱਲੀ ਦੇ ਤਖਤ ਉਤੇ ਕਬਜ਼ਾ ਕਰ ਲਿਆ ਸੀ, ਪਰ ਆਪਣੇ ਰਾਜ ਨੂੰ ਪੱਕਿਆਂ ਕਰਨ ਦਾ ਉਸ ਨੂੰ ਵਧੇਰੇ ਸਮਾਂ ਨਹੀਂ ਸੀ ਮਿਲਿਆ। ਇਕ ਪਠਾਣ ਜਰਨੈਲ ਸ਼ੇਰ ਸਾਹ ਸੂਰੀ ਨੇ ਬਿਹਾਰ ਪ੍ਰਾਂਤ ਵਿਚ ਆਪਣਾ ਰਾਜ ਕਾਇਮ ਕਰਕੇ ਦਿੱਲੀ ਵੱਲ ਚੜ੍ਹਾਈ ਕਰ ਦਿੱਤੀ ਅਤੇ 1540 ਵਿਚ ਆਗਰੇ ਦੇ ਪਾਸ ਹੋਈ ਲੜਾਈ ਵਿਚ ਹਮਾਯੂੰ ਨੂੰ ਕਰਾਰੀ ਹਾਰ ਦੇ ਕੇ ਉਸ ਨੂੰ ਆਪਣੀ ਜਾਨ ਬਚਾਉਣ ਲਈ ਨੱਸਣ ਉਤੇ ਮਜਬੂਰ ਕਰ ਦਿੱਤਾ। ਹਮਾਯੂੰ ਦੇ ਭਰਾਵਾਂ ਨੇ ਇਸ ਲੜਾਈ ਵਿਚ ਉਸ ਦਾ ਸਾਥ ਨਾ ਦਿੱਤਾ। ਹੁਣ ਉਹ ਪੰਜਾਬ ਵਿਚ ਆਪਣੇ ਭਰਾ ਕਾਮਰਾਨ ਦੇ ਪਾਸ ਜਾ ਕੇ ਆਪਣੀ ਬਿਖਰੀ ਹੋਈ ਮੁਗਲ ਫੌਜ ਨੂੰ ਇਕੱਠਾ ਕਰਨਾ ਚਾਹੁੰਦਾ ਸੀ ਤਾਂ ਜੋ ਮੁੜ ਆਪਣਾ ਰਾਜ ਪ੍ਰਾਪਤ ਕਰ ਸਕੇ। ਰਸਤੇ ਵਿਚ ਉਸ ਦੀ ਫੌਜ ਉਸ ਨੂੰ ਛਡਦੀ ਜਾ ਰਹੀ ਸੀ। ਭਰੋਵਾਲ ਤੋਂ ਬਿਆਸ ਨਦੀ ਪਾਰ ਕਰਦੇ ਸਮੇਂ ਉਸ ਦੇ ਨਾਲ ਕੁਝ ਵਫਾਦਾਰ ਜਰਨੈਲ ਹੀ ਬਾਕੀ ਰਹਿ ਗਏ ਸਨ। ਭਰੋਵਾਲ ਦੇ ਨੇੜੇ ਹੀ ਜਦ ਉਹ ਖਡੂਰ ਦੇ ਪਾਸ ਦੀ ਲੰਘਿਆ ਤਾਂ ਉਸ ਨੂੰ ਪਤਾ ਲੱਗਾ ਕਿ ਗੁਰੂ ਨਾਨਕ ਦੇਵ ਦੀ ਗੱਦੀ ਉਤੇ ਗੁਰੂ ਅੰਗਦ ਦੇਵ ਏਥੇ ਰਹਿੰਦੇ ਹਨ। ਮੁਸੀਬਤ ਦਾ ਮਾਰਿਆ ਹੋਇਆ, ਧਰਵਾਸਾ ਅਤੇ ਅਸ਼ੀਰਵਾਦ ਲੈਣ ਲਈ, ਉਹ ਗੁਰੂ ਜੀ ਦੇ ਡੇਰੇ ਪੁੱਜਾ, ਜੋ ਉਸ ਸਮੇਂ ਆਪਣੇ ਹੀ ਧਿਆਨ ਵਿਚ ਮਗਨ ਹੋਏ ਬੈਠੇ ਸਨ ਤੇ ਬਾਦਸ਼ਾਹ ਦੀ ਆਮਦ ਤੋਂ ਬੇਖ਼ਬਰ ਸਨ। ਇਹ

---

(ਪਿਛਲੇ ਪੰਨੇ ਦਾ ਬਾਕੀ ਫੁਟ ਨੋਟ)

ਜਿਨ੍ ਕੀ ਚੀਰੀ ਦਰਗਾਹ ਪਾਟੀ ਤਿਨ੍ਹਾਂ ਮਰਨਾ ਭਾਈ।
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ।
ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ।
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ। (ਪੰਨਾ : 417)

ਦੇਖ ਕੇ ਬਾਦਸ਼ਾਹ ਨੂੰ ਬੜਾ ਗੁੱਸਾ ਆਇਆ ਕਿ ਇਹ ਫਕੀਰ ਆਪਣੇ ਆਪ ਨੂੰ ਮੈਥੋਂ ਵੀ ਵੱਡਾ ਸਮਝਦਾ ਹੈ, ਮੇਰੇ ਸਵਾਗਤ ਲਈ ਉਠ ਕੇ ਖੜਾ ਨਹੀਂ ਹੋਇਆ। ਉਸ ਨੇ ਆਪਣੀ ਤਲਵਾਰ ਖਿੱਚ ਲਈ, ਪਰ ਜਲਦੀ ਹੀ ਸੰਭਲ ਗਿਆ। 'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਅਤੇ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਕਰਤਾ ਰਤਨ ਸਿੰਘ ਭੰਗੂ ਦੇ ਕਥਨ ਅਨੁਸਾਰ ਗੁਰੂ ਜੀ ਨੇ ਉਸਨੂੰ ਕਿਹਾ, "ਇਹ ਤਲਵਾਰ ਉਸ ਸਮੇਂ ਕਿਥੇ ਸੀ ਜਦ ਕਿ ਤੂੰ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾਧੀ ਸੀ ?" ਹਮਾਯੂੰ ਇਹ ਸੁਣ ਕੇ ਬੜਾ ਸ਼ਰਮਿੰਦਾ ਹੋਇਆ ਅਤੇ ਉਸ ਨੇ ਖਿਮਾ ਮੰਗਦੇ ਹੋਏ ਤਲਵਾਰ ਮਿਆਨ ਦੇ ਅੰਦਰ ਕਰ ਲਈ।[5]

ਇਸ ਸਮੇਂ ਦੇ ਆਸ ਪਾਸ ਹੀ 1541 ਵਿਚ ਜੇਠਾ ਜੀ ਦੇ ਪਿਤਾ ਚਲਾਣਾ ਕਰ ਗਏ ਸਨ ਅਤੇ ਇਹ ਉਹੀ ਸਾਲ ਸੀ ਜਦ (ਗੁਰੂ) ਅਮਰ ਦਾਸ ਜੀ ਆਪਣੀ ਆਖਰੀ ਤੀਰਥ-ਯਾਤਰਾ ਕਰ ਕੇ ਮੁੜੇ ਅਤੇ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆਏ ਸਨ।

ਮਿਰਜ਼ਾ ਕਾਮਰਾਨ ਆਪਣੇ ਵੱਡੇ ਭਰਾ ਹਮਾਯੂੰ ਨਾਲ ਉੱਪਰੋਂ ਤਾਂ ਹਮਦਰਦੀ ਜਤਲਾਉਂਦਾ ਸੀ, ਪਰ ਅੰਦਰੋਂ ਉਹ ਉਸ ਨਾਲ ਈਰਖਾ ਕਰਦਾ ਸੀ ਅਤੇ ਸ਼ੇਰ ਸ਼ਾਹ ਸੂਰੀ ਨਾਲ ਮਿਲ ਗਿਆ ਸੀ ਜੋ ਹਮਾਯੂੰ ਦਾ ਪਿੱਛਾ ਕਰਦਾ ਹੋਇਆ ਆ ਰਿਹਾ ਸੀ। ਆਖਰ ਹਮਾਯੂੰ ਲਾਹੌਰ ਨੂੰ ਛਡ ਕੇ ਮੁਲਤਾਨ ਵੱਲ ਭੱਜ ਗਿਆ ਅਤੇ ਮਿਰਜ਼ਾ ਕਾਮਰਾਨ ਕਾਬਲ ਵੱਲ ਨੂੰ ਨੱਸ ਗਿਆ। ਕਾਮਰਾਨ ਮੌਕੇ ਦੀ ਤਲਾਸ਼ ਵਿਚ ਸੀ ਕਿ ਜਿਉਂ ਹੀ ਸ਼ੇਰ ਸ਼ਾਹ ਸੂਰੀ ਦੀ ਤਾਕਤ ਮਾਂਦੀ ਪਵੇ, ਉਹ ਆਪ ਆ ਕੇ ਦਿੱਲੀ ਦੇ ਤਖਤ ਉਤੇ ਕਬਜ਼ਾ ਕਰੇ। ਪਰ ਸ਼ੇਰ ਸ਼ਾਹ ਦੇ ਜੀਉਂਦੇ-ਜੀ ਕੋਈ ਵੀ ਇਸ 'ਮਰਦ ਕੇ ਚੇਲੇ' ਅੱਗੇ ਦਮ ਨਾ ਮਾਰ ਸਕਿਆ ਅਤੇ ਪੰਜ ਸਾਲ ਤੱਕ ਪੰਜਾਬ ਵਿਚ ਅਮਨ-ਅਮਾਨ ਰਿਹਾ। ਸੂਰੀ ਦੇ ਰਾਜ ਸਮੇਂ ਲਾਹੌਰ ਤੇ ਮੁਲਤਾਨ ਅਤੇ ਪਸ਼ੌਰ ਤੋਂ ਬੰਗਾਲ ਤੱਕ ਜਰਨੈਲੀ ਸੜਕਾਂ ਦਾ ਨਿਰਮਾਣ ਹੋਇਆ, ਜ਼ਮੀਨਾਂ ਕੱਛੀਆਂ ਗਈਆਂ ਅਤੇ ਮਾਲੀਏ ਦੀ ਉਗਰਾਹੀ ਦੇ ਨੇਮ ਤਿਆਰ ਕੀਤੇ ਗਏ। ਸ਼ੇਰ ਸ਼ਾਹ ਦੇ ਨਾਮ ਉਤੇ ਅੱਜ ਵੀ ਅੰਮ੍ਰਿਤਸਰ ਤੋਂ ਕਲਕੱਤੇ ਜਾਣ ਵਾਲੀ ਸੜਕ ਨੂੰ 'ਸ਼ੇਰ ਸ਼ਾਹ ਸੂਰੀ ਮਾਰਗ' ਕਿਹਾ ਜਾਂਦਾ ਹੈ।

ਸ਼ੇਰ ਸ਼ਾਹ ਦੇ ਮਰਨ ਉਤੇ ਪੰਜਾਬ ਵਿਚ ਮੁੜ ਖਲਬਲੀ ਮਚ ਗਈ ਅਤੇ 1546 ਤੋਂ 1557 ਤੱਕ ਇਹ ਪਠਾਣ ਰਾਜ ਦੇ ਝਗੜਿਆਂ ਦਾ ਖੇਤਰ ਬਣਿਆ ਰਿਹਾ। ਪੰਜਾਬ ਦੇ ਨਿਆਜ਼ੀ ਧੜੇ ਦੇ ਪਠਾਣ ਸੂਰ ਪਠਾਣਾਂ ਦੇ ਬੜੇ ਵਿਰੋਧੀ ਸਨ। ਇਸ ਲਈ ਦੋਵਾਂ ਧੜਿਆਂ ਦੀਆਂ ਆਪਸੀ ਲੜਾਈਆਂ ਸ਼ੁਰੂ ਹੋ ਗਈਆਂ। ਸ਼ੇਰ ਸ਼ਾਹ ਸੂਰੀ ਦੇ ਪਿਛੋਂ ਉਸ ਦਾ ਪੁੱਤਰ ਇਸਲਾਮ ਸ਼ਾਹ ਤਖਤ ਦਾ ਵਾਰਸ ਬਣਿਆ ਜਿਸ ਦੀ ਕਮਾਨ ਹੇਠ ਸੂਰ ਪਠਾਣਾਂ ਨੇ ਨਿਆਜ਼ੀ ਪਠਾਣਾਂ ਨੂੰ 1547 ਵਿਚ ਅੰਬਾਲੇ ਦੇ ਪਾਸ ਤਕੜੀ ਹਾਰ ਦਿੱਤੀ, ਕਿਉਂਕਿ ਨਿਆਜ਼ੀ ਪਠਾਣਾਂ ਵਿਚ ਆਪਸੀ ਫੁਟ ਪੈ ਗਈ ਸੀ।

ਹਮਾਯੂੰ ਨੇ ਪੰਜਾਬ ਤੋਂ ਭੱਜ ਕੇ ਈਰਾਨ ਦੇ ਬਾਦਸ਼ਾਹ ਪਾਸ ਸ਼ਰਨ ਲਈ ਸੀ ਅਤੇ ਉਸ ਦੀ ਫੌਜੀ ਸਹਾਇਤਾ ਨਾਲ ਉਸ ਨੇ ਆਪਣੇ ਭਰਾ ਕਾਮਰਾਨ ਨੂੰ ਹਰਾ ਕੇ ਕਾਬਲ ਦੇ

5. ਸਿਰੀ ਗੁਰਪਰਤਾਪ ਸੂਰਜ ਪ੍ਰਕਾਸ਼, ਪੋਥੀ ਦੂਜੀ, ਪੰਨੇ 1349-53

ਪ੍ਰਾਂਤ ਉਤੇ ਕਬਜ਼ਾ ਕੀਤਾ। ਪੰਜਾਬ ਵਿਚ ਪਠਾਣਾਂ ਦੀ ਆਪਸੀ ਫੁੱਟ ਅਤੇ ਗੜਬੜ ਦਾ ਵੀ ਹਮਾਯੂੰ ਨੂੰ ਲਾਭ ਹੋਇਆ। ਏਥੋਂ ਜਾਣ ਦੇ ਚੌਦਾਂ ਸਾਲ ਬਾਦ, 1555 ਵਿਚ, ਉਸ ਨੇ ਮੁੜ ਪੰਜਾਬ ਉਤੇ ਕਬਜ਼ਾ ਕਰ ਲਿਆ। ਉਸ ਸਮੇਂ ਜੇਹਲਮ ਤੋਂ ਲਾਹੌਰ ਦੇ ਵਿਚਾਲੇ ਗੱਖੜ ਕੌਮ ਆਬਾਦ ਜੀ ਜੋ ਪਠਾਣਾਂ ਦੀ ਦੁਸ਼ਮਣ ਅਤੇ ਮੁਗਲਾਂ ਦੀ ਹਮਦਰਦ ਸੀ। ਉਹਨਾਂ ਨੇ ਹਮਾਯੂੰ ਦੇ ਮੁੜ ਪੰਜਾਬ ਉਤੇ ਕਬਜ਼ਾ ਕਰਨ ਦਾ ਸਵਾਗਤ ਕੀਤਾ ਅਤੇ ਉਸ ਦੀ ਮਦਦ ਵੀ ਕੀਤੀ। ਹਮਾਯੂੰ ਦੇ ਭਾਰਤ ਪਰਤਣ ਦੇ ਤਿੰਨ ਸਾਲ ਪਹਿਲਾਂ 1552 ਵਿਚ ਹੀ ਗੁਰੂ ਅੰਗਦ ਦੇਵ ਜੀ ਦੀ ਥਾਂ (ਗੁਰੂ) ਅਮਰ ਦਾਸ ਗੱਦੀ-ਨਸ਼ੀਨ ਹੋ ਚੁਕੇ ਸਨ ਅਤੇ 1553 ਵਿਚ ਜੇਠਾ ਜੀ ਦੀ ਸ਼ਾਦੀ ਬੀਬੀ ਭਾਨੀ ਨਾਲ ਹੋ ਚੁਕੀ ਸੀ।

ਹਮਾਯੂੰ ਦਾ ਪੰਜਾਬ ਉੜੇ ਕਬਜ਼ਾ ਹੋ ਜਾਣ ਬਾਅਦ ਵੀ ਉਸ ਨੂੰ ਮੁਗਲ ਫੌਜ ਦੇ ਇੱਕ ਪੁਰਾਣੇ ਜਰਨੈਲ ਸ਼ਾਹ ਅਬਦੁਲ ਮੁਆਈ ਵਲੋਂ ਵਿਰੋਧ ਤੇ ਬਗਾਵਤ ਦਾ ਸਾਹਮਣਾ ਕਰਨਾ ਪਿਆ ਜਿਸ ਨੇ ਹਾਰ ਖਾ ਚੁਕੇ ਪਠਾਣ ਬਾਦਸ਼ਾਹ ਸਕੰਦਰ ਸੂਰ ਨਾਲ ਗਠ-ਜੋੜ ਕਰ ਲਿਆ ਸੀ। ਇਹਨਾਂ ਦੀਆਂ ਬਗਾਵਤਾਂ ਨੂੰ ਦਬਾਉਣ ਲਈ ਅਕਬਰ ਤੇ ਉਸ ਦਾ ਸਰਪ੍ਰਸਤ ਬੈਰਮ ਖਾਂ ਪੰਜਾਬ ਵਿਚ ਹੀ ਸਨ, ਜਦ 1556 ਵਿਚ ਦਿੱਲੀ ਵਿਖੇ ਹਮਾਯੂੰ ਦੀ ਅਚਾਨਕ ਪੌੜੀਆਂ ਤੋਂ ਡਿਗਣ ਕਰਕੇ ਮੌਤ ਹੋ ਗਈ। ਸੋ ਅਕਬਰ ਦੀ ਤਾਜਪੋਸ਼ੀ ਦੀ ਰਸਮ ਜ਼ਿਲ੍ਹਾ ਗੁਰਦਾਸ ਦੇ ਇਕ ਕਸਬੇ ਕਲਾਨੌਰ ਵਿਚ ਕੀਤੀ ਗਈ।

ਅਕਬਰ ਦੇ ਰਾਜ ਗੱਦੀ ਉਤੇ ਬੈਠਣ ਦੇ ਇੱਕ ਸਾਲ ਦੇ ਅੰਦਰ ਹੀ ਮੁਗਲ ਦਰਬਾਰੀਆਂ ਦੀਆਂ ਚਾਲਬਾਜ਼ੀਆਂ ਦੇ ਕਾਰਨ ਅਕਬਰ ਤੇ ਬੈਰਮ ਖਾਂ ਵਿਚਾਲੇ ਮਤ-ਭੇਦ ਪੈਦਾ ਹੋ ਗਏ। ਬੈਰਮ ਖਾਂ ਨੇ ਮੁਗਲ ਰਾਜ ਦੀ ਮੁੜ ਸਥਾਪਨਾ ਵਿਚ ਬੜਾ ਹਿੱਸਾ ਪਾਇਆ ਸੀ ਪਰ ਅਕਬਰ ਦੀ ਬਦਲੀ ਹੋਈ ਰਉਂ ਦੇਖ ਕੇ ਉਹ ਬਗਾਵਤ ਦੀ ਤਿਆਰੀ ਕਰਨ ਲਗ ਪਿਆ। ਦੋਹਾਂ ਦੀਆਂ ਫੌਜਾਂ ਦੀ ਮੁਠ-ਭੇੜ ਜ਼ਿਲ੍ਹਾ ਜਲੰਧਰ ਵਿਚ ਬੰਗਾ ਦੇ ਪਾਸ ਪਿੰਡ ਗੁਣਾਚੌਰ ਵਿਚ ਹੋਈ ਅਤੇ ਬੈਰਮ ਖਾਂ ਗਗਰੇਟ ਵੱਲ ਨੱਸ ਗਿਆ। ਅਕਬਰ ਆਪ ਵੀ ਪੰਜਾਬ ਵਿਚ ਆਇਆ ਹੋਇਆ ਸੀ। ਤਲਵਾੜਾ ਤਹਿਸੀਲ ਦਸੂਹਾ ਵਿਚ ਬੈਰਮ ਖਾਂ ਨਾਲ ਦੂਜੀ ਟੱਕਰ ਹੋਈ ਅਤੇ ਉਹ ਆਪਣੀ ਹਾਰ ਸਵੀਕਾਰ ਕਰ ਕੇ ਮੱਕੇ ਦੀ ਯਾਤਰਾ ਵੱਲ ਤੁਰ ਗਿਆ।

ਏਸੇ ਸਾਲ ਗੁਰੂ ਅਮਰ ਦਾਸ ਜੀ ਦੇ ਵਿਰੋਧੀਆਂ ਨੇ ਆਪ ਦੀ ਸ਼ਿਕਾਇਤ ਬਾਦਸ਼ਾਹ ਦੇ ਪਾਸ ਕੀਤੀ ਸੀ ਕਿ ਗੁਰੂ ਜੀ ਲੋਕਾਂ ਵਿਚ ਸਨਾਤਨ ਧਰਮ ਦੇ ਵਿਰੁਧ ਪਰਚਾਰ ਕਰਦੇ ਹਨ, ਜਿਸ ਬਾਰੇ ਸਫਾਈ ਪੇਸ਼ ਕਰਨ ਲਈ ਗੁਰੂ ਜੀ ਨੇ ਜੇਠਾ ਜੀ ਨੂੰ ਬਾਦਸ਼ਾਹ ਦੇ ਦਰਬਾਰ ਵਿਚ ਭੇਜਿਆ ਸੀ ਤੇ ਜਿਸ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ ਕਿ ਕਿਵੇਂ ਜੇਠਾ ਜੀ ਨੇ ਗੁਰੂ-ਬਾਣੀ ਅਤੇ ਗੁਰੂ-ਘਰ ਦੀ ਵਕਾਲਤ ਕਰਦੇ ਹੋਏ ਅਕਬਰ ਤੇ ਉਸ ਦੇ ਦਰਬਾਰੀਆਂ ਦੀ ਪੂਰੀ ਨਿਸ਼ਾ ਕਰਾਈ ਸੀ ਅਤੇ ਬਾਦਸ਼ਾਹ ਨੂੰ ਪ੍ਰੇਰਨਾ ਦਿੱਤੀ ਕਿ ਜੋ ਹਿੰਦੂ ਯਾਤਰੀ ਆਪਣੇ ਤੀਰਥਾਂ ਦੇ ਦਰਸ਼ਨ ਤੇ ਅਸ਼ਨਾਨ ਲਈ ਜਾਂਦੇ ਹਨ ਉਹਨਾਂ ਪਾਸੋਂ ਮਸੂਲ ਨਾ ਲਿਆ ਜਾਵੇ। ਅਕਬਰ ਜੇਠਾ ਜੀ ਦੀ ਵਿਆਖਿਆ ਤੋਂ ਏਨਾ ਪ੍ਰਭਾਵਤ ਹੋਇਆ ਸੀ ਕਿ ਅਗਲੇ ਸਾਲ ਉਹ ਗੁਰੂ ਜੀ ਦੇ ਦਰਸ਼ਨ ਲਈ ਗੋਇੰਦਵਾਲ ਆਇਆ। ਉਸ

ਨੇ ਗੁਰੂ ਜੀ ਨੂੰ ਜਾਗੀਰ ਦੇਣ ਦੀ ਪੇਸ਼ਕਸ਼ ਕੀਤੀ, ਪਰ ਗੁਰੂ ਜੀ ਨੇ ਇਹ ਸਵੀਕਾਰ ਨਾ ਕੀਤੀ, ਜਿਸ ਕਾਰਨ ਇਹ ਜਾਗੀਰ ਬਾਦਸ਼ਾਹ ਨੇ ਬੀਬੀ ਭਾਨੀ ਦੇ ਨਾਮ ਕਰ ਦਿੱਤੀ। ਗੁਰੂ ਅਮਰ ਦਾਸ ਜੀ ਦੇ ਪੰਥ ਬਾਰੇ ਹੋਰ ਜਾਣਕਾਰੀ ਪ੍ਰਾਪਤ ਕਰਨ ਦੇ ਖਿਆਲ ਨਾਲ ਬਾਦਸ਼ਾਹ ਗੁਰੂ ਜੀ ਦੇ ਭਰਾ ਈਸ਼ਰ ਦਾਸ ਭੱਲੇ ਨੂੰ ਆਪਣੇ ਨਾਲ ਹੀ ਆਗਰੇ ਲੈ ਗਿਆ। ਇਸ ਤਰ੍ਹਾਂ ਭਾਈ ਗੁਰਦਾਸ ਵੀ ਆਪਣੇ ਪਿਤਾ ਦੇ ਅੰਗ-ਸੰਗ ਸ਼ਾਹੀ ਦਰਬਾਰ ਦੇ ਨਿਕਟ ਪਹੁੰਚ ਗਏ।

ਪੰਜਾਬ ਵਿਚ ਮੁਗਲ ਰਾਜ ਨੂੰ ਪੱਕਾ ਕਰਨ ਲਈ ਅਕਬਰ ਦੀਆਂ ਫੌਜਾਂ 1560 ਤੱਕ ਏਥੇ ਰਹੀਆਂ ਪਰ ਇਸ ਤੋਂ ਬਾਦ ਵੀ ਪੰਜਾਬ ਵਿਚ ਸ਼ਾਂਤੀ ਨਾ ਹੋਈ, ਕਿਉਂਕਿ ਅਕਬਰ ਬਾਦਸ਼ਾਹ ਦਾ ਮਤਰਿਆ ਭਰਾ ਮੁਹੰਮਦ ਹਕੀਮ ਮਿਰਜ਼ਾ ਜੋ ਕਾਬਲ ਦਾ ਗਵਰਨਰ ਸੀ, ਅਕਬਰ ਦਾ ਬੜਾ ਵਿਰੋਧੀ ਸੀ। 1566 ਵਿਚ ਉਸ ਨੇ ਬਗਾਵਤ ਕਰ ਦਿੱਤੀ ਜਿਸ ਨੂੰ ਦਬਾਉਣ ਲਈ ਅਕਬਰ ਨੂੰ ਆਪ ਲਾਹੌਰ ਆਉਣਾ ਪਿਆ। 1575 ਵਿਚ ਖਾਨ ਜਹਾਨ ਨੂੰ ਪੰਜਾਬ ਦਾ ਗਵਰਨਰ ਥਾਪਿਆ ਗਿਆ ਅਤੇ ਇਸ ਦੇ ਪਿਛੋਂ 1579 ਵਿਚ ਰਾਜਾ ਮਾਨ ਸਿੰਘ ਨੂੰ, ਜੋ ਅਕਬਰ ਦਾ ਇਕ ਖਾਸ ਜਰਨੈਲ ਸੀ, ਲਾਹੌਰ ਦਾ ਸੂਬੇਦਾਰ ਬਣਾਇਆ। ਏਸੇ ਸਾਲ ਮੁਹੰਮਦ ਹਕੀਮ ਮਿਰਜ਼ਾ ਨੇ ਫੇਰ ਬਗਾਵਤ ਕਰ ਦਿੱਤੀ ਜਿਸ ਨੂੰ ਅਕਬਰ ਨੇ ਚੰਗੀ ਤਰ੍ਹਾਂ ਦਬਾ ਦਿੱਤਾ ਅਤੇ ਰਾਜਾ ਭਗਵਾਨ ਦਾਸ ਨੂੰ ਪੰਜਾਬ ਦਾ ਗਵਰਨਰ ਬਣਾਇਆ।

1581 ਵਿਚ ਜਦ ਗੁਰੂ ਰਾਮਦਾਸ ਜੀ ਚਲਾਣਾ ਕਰ ਗਏ, ਉਸ ਸਾਲ ਹੀ ਲਾਹੌਰ ਦੇ ਜੰਮ-ਪਲ ਅਤੇ ਅਕਬਰ ਦੇ ਨੌ ਰਤਨਾਂ ਵਿਚੋਂ ਇਕ ਪ੍ਰਸਿੱਧ ਹਸਤੀ ਟੋਡਰ ਮੱਲ ਦਾ ਵੀ ਦੇਹਾਂਤ ਹੋਇਆ। ਟੋਡਰ ਮੱਲ ਸ਼ੇਰ ਸ਼ਾਹ ਸੂਰੀ ਦੇ ਸਮੇਂ ਤੋਂ ਹੀ ਅਕਬਰ ਦੇ ਦਰਬਾਰ ਵਿਚ ਮਾਲ ਮੰਤਰੀ ਦੀ ਪਦਵੀ ਉੱਤੇ ਸੀ। ਅਕਬਰ-ਨਾਮੇ ਦੇ ਲੇਖਕ ਸ਼ੇਖ ਅਬੁਲ-ਫਜ਼ਲ ਦੇ ਅਨੁਸਾਰ ਉਹ ਲਾਹੌਰ ਦਾ ਖਤਰੀ ਸੀ। ਫਾਰਸੀ ਦਾ ਪ੍ਰਸਿੱਧ ਕਵੀ ਉਰਫੀ ਵੀ ਇਸ ਤੋਂ ਅਗਲੇ ਸਾਲ ਲਾਹੌਰ ਵਿਖੇ ਹੀ ਚੜ੍ਹਾਈ ਕਰ ਗਿਆ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੋਲ੍ਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਗੁਰੂ ਰਾਮ ਦਾਸ ਜੀ ਦੇ ਜੀਵਨ ਕਾਲ ਤੱਕ ਕਿਸ ਤਰ੍ਹਾਂ ਪੰਜਾਬ ਜੰਗਾਂ, ਬਗਾਵਤਾਂ ਤੇ ਜੁਗ-ਪਲਟੇ ਦਾ ਅਖਾੜਾ ਬਣਿਆ ਰਿਹਾ। ਅਜਿਹੇ ਸਮੇਂ ਵਿਚ ਚਾਰੇ ਗੁਰੂ ਸਾਹਿਬਾਨ ਨੇ ਸਮੇਂ ਦੇ ਹਾਕਮਾਂ ਤੇ ਪੁਰਾਤਨਤਾ ਦੀਆਂ ਸ਼ਕਤੀਆਂ ਦਾ ਵਿਰੋਧ ਕਰਦੇ ਹੋਏ ਆਪਣੀ ਬਾਣੀ ਰਾਹੀਂ ਲੋਕਾਂ ਵਿਚ ਆਤਮਕ ਬਲ ਦਾ ਸੰਚਾਰ ਕਰਦੇ ਹੋਏ ਇਕ ਨਵੇਂ ਸਮਾਜ ਦੀ ਉਸਾਰੀ ਲਈ ਲੋਕਾਂ ਨੂੰ ਆਦਰਸ਼ ਅਗਵਾਈ ਦਿੱਤੀ।

**ਸਮਾਜਕ ਦਸ਼ਾ**

ਗੁਰੂ ਰਾਮ ਦਾਸ ਦੇ ਬਚਪਨ ਵਿਚ ਹੀ ਨਵੇਂ ਨਵੇਂ ਸਥਾਪਤ ਹੋਏ ਮੁਗਲ ਰਾਜ ਨੂੰ ਇਕ ਵੱਡਾ ਝਟਕਾ ਲੱਗਾ ਸੀ। ਚੌਦਾਂ ਪੰਦਰਾਂ ਸਾਲ ਵਿਚ (1526-40) ਅਜੇ ਇਸ ਰਾਜ ਦੀਆਂ ਨੀਹਾਂ ਪੱਕੀਆਂ ਵੀ ਨਹੀਂ ਹੋਈਆਂ ਸਨ ਕਿ ਪਠਾਣਾਂ ਨੇ ਮੁੜ ਜ਼ੋਰ ਫੜਿਆ ਅਤੇ ਹੋਰ ਪੰਦਰਾਂ ਸਾਲ ਲਈ (1540-55) ਪਠਾਣਾਂ ਦਾ ਰਾਜ ਕਾਇਮ ਹੋ ਗਿਆ। ਮੁਗਲ

ਬਾਦਸ਼ਾਹ ਹਮਾਯੂੰ ਨੇ ਪੰਦਰਾਂ ਸਾਲ ਦੇ ਦੇਸ਼-ਨਿਕਾਲੇ ਬਾਦ ਮੁੜ ਦਿੱਲੀ ਦਾ ਤਖਤ ਹਾਸਲ ਕੀਤਾ ਹੀ ਸੀ ਕਿ ਅਗਲੇ ਸਾਲ ਉਸ ਦੀ ਮੌਤ ਹੋ ਗਈ। ਇਹ ਸਭ ਕੁਝ ਗੁਰੂ ਰਾਮ ਦਾਸ ਜੀ ਦੇ ਜੀਵਨ ਕਾਲ ਵਿਚ ਹੋਇਆ। ਆਪਣੇ ਸਮੇਂ ਦੇ ਹੁਕਮਰਾਨਾਂ, ਰਾਜਿਆਂ, ਉਮਰਾਵਾਂ, ਸਿਕਦਾਰਾਂ ਆਦਿ ਦੇ ਜੀਵਨ-ਢੰਗ ਦੀ ਅਭਿਵਿਅਕਤੀ ਆਪ ਦੀਆਂ ਰਚੀਆਂ ਹੋਈਆਂ ਵਾਰਾਂ ਵਿਚ ਮਿਲਦੀ ਹੈ, ਜਦ ਆਪ ਕਹਿੰਦੇ ਹਨ :

ਏਹ ਭੂਪਤਿ ਰਾਜੇ ਰੰਗ ਦਿਨ ਚਾਰ ਸੁਹਾਵਣਾ।
ਏਹ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ।
ਚਲਦਿਆਂ ਨਾਲ ਨ ਚਲੈ ਸਿਰਿ ਪਾਪ ਲੈ ਜਾਵਣਾ।
ਜਾਂ ਪਕੜ ਚਲਾਇਆ ਕਾਲਿ ਤਾਂ ਖਾਰ ਡਰਾਵਣਾ।
ਓਹ ਵੇਲਾ ਹਥ ਨ ਆਵੈ ਫਿਰਿ ਪਛੁਤਾਵਣਾ।

(ਆਦਿ ਗ੍ਰੰਥ : 645)

ਗੁਰੂ ਜੀ ਕਹਿੰਦੇ ਹਨ ਕਿ ਇਹਨਾਂ ਰਾਜਿਆਂ ਤੇ ਸ਼ਾਹਾਂ ਪਾਸ ਜੋ ਮਾਇਆ ਤੇ ਐਸ਼ ਦਾ ਸਾਮਾਨ ਹੈ ਉਹ ਸਭ ਆਮ ਲੋਕਾਂ ਦੀ ਮੇਹਨਤ ਦੀ ਕਮਾਈ ਉਤੇ ਡਾਕੇ ਮਾਰ ਕੇ ਇਕੱਠਾ ਕੀਤਾ ਹੋਇਆ ਹੈ। ਉਹਨਾਂ ਦੀ ਮਾਇਆ ਨਾਲ ਇਤਨੀ ਪ੍ਰੀਤ ਹੈ ਕਿ ਆਪਣੇ ਪੁੱਤਰਾਂ ਅਤੇ ਇਸਤਰੀ ਉਤੇ ਵੀ ਇਤਬਾਰ ਨਹੀਂ ਕਰਦੇ। ਇਹਨਾਂ ਲੋਕਾਂ ਨੂੰ ਇਹ ਨਹੀਂ ਪਤਾ ਹੁੰਦਾ ਹੈ ਕਿ ਮਾਇਆ ਕਿਸ ਤਰ੍ਹਾਂ ਧੋਖਾ ਦੇ ਜਾਂਦੀ ਹੈ ਅਤੇ ਬਾਅਦ ਵਿਚ ਇਹਨਾਂ ਨੂੰ ਪਛਤਾਉਣਾ ਪੈਂਦਾ ਹੈ :

ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖ ਮਾਇਆ।
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ।
ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤ ਲਗਾਇਆ।
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ।
ਜਮਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ।

(ਆਦਿ ਗ੍ਰੰਥ : 1245)

ਖਾਨ ਅਤੇ ਮਿਲਖਾਂ ਦੇ ਮਾਲਕ ਵੱਡੇ ਵੱਡੇ ਕਿਲ੍ਹਿਆਂ ਤੇ ਚੂਨੇ-ਗੱਚ ਹਵੇਲੀਆਂ ਵਿਚ ਰਹਿੰਦੇ ਸਨ। ਇਹਨਾਂ ਦੇ ਤੇਜ਼ ਚਲਣ ਵਾਲੇ ਘੋੜਿਆਂ ਉਤੇ ਸੋਨੇ ਦੀਆਂ ਕਾਠੀਆਂ ਹੁੰਦੀਆਂ ਸਨ ਅਤੇ ਇਹ ਆਪਣੇ ਆਪ ਨੂੰ ਬੜੇ ਹੁਸ਼ਿਆਰ ਤੇ ਚਾਤਰ ਲੋਕ ਸਮਝਦੇ ਸਨ ਪਰ ਗੁਰੂ ਸਾਹਿਬ ਅਜਿਹੀ ਚਤਰਾਈ ਨੂੰ ਹੋਰ ਜਾਣਦੇ ਹਨ :

ਖਾਨ ਮਲੂਕ ਕਹਾਇਦੇ ਕੋ ਰਹਿਣੁ ਨ ਪਾਈ।
ਗੜ੍ਹ ਮੰਦਰ ਗਚਗੀਰੀਆਂ ਕਿਛੁ ਸਾਥ ਨਾ ਜਾਈ।
ਸੋਇਨਾ ਸਾਖਤਿ ਪਉਣ ਵੇਗ ਧ੍ਰਿਗ ਧ੍ਰਿਗ ਚਤੁਰਾਈ।

(ਆਦਿ ਗ੍ਰੰਥ : 1245)

ਗੁਰੂ ਜੀ ਕਹਿੰਦੇ ਹਨ ਕਿ ਇਹ ਲੋਕ ਆਪਣੇ ਸਰੀਰ ਨੂੰ ਵੀ ਕਿਲ੍ਹਾ ਬਣਾ ਕੇ ਇਸ ਨੂੰ ਸ਼ਿੰਗਾਰਦੇ ਹੋਏ ਕਈ ਤਰ੍ਹਾਂ ਦੀਆਂ ਪੁਸ਼ਾਕਾਂ ਪਹਿਣਦੇ ਹਨ। ਇਹਨਾਂ ਦੇ ਪਾਸ

ਬੇਹਿਸਾਬ ਰੰਗਦਾਰ ਗਲੀਚੇ ਹੁੰਦੇ ਹਨ ਤੇ ਉਹ ਹੰਕਾਰ ਵਿਚ ਆਕੜੇ ਰਹਿੰਦੇ ਹਨ। ਇਹ ਸਭ ਬਾਦਸ਼ਾਹ, ਉਹਨਾਂ ਦੇ ਅਮੀਰ-ਵਜ਼ੀਰ, ਸਰਦਾਰ ਤੇ ਚੌਧਰੀ ਝੂਠ ਦੇ ਵਪਾਰੀ ਸਨ ਤੇ ਮਾਇਆ ਦੇ ਜਾਲ ਵਿਚ ਫਸੇ ਹੋਏ ਸਨ। ਇਹ ਆਪਣੇ ਆਪ ਨੂੰ ਧਨਾਢ, ਵੱਡੇ ਖਾਨਦਾਨੀ, ਮਿਲਖਾਂ ਦੇ ਮਾਲਕ ਅਖਵਾਉਂਦੇ ਸਨ ਜਿਨ੍ਹਾਂ ਨੂੰ ਕਦੇ ਇਹ ਯਾਦ ਨਹੀਂ ਸੀ ਕਿ ਕਸੁੰਭੇ ਦੇ ਰੰਗ ਵਾਂਗ ਇਹਨਾਂ ਦੇ ਇਹ ਰੰਗ ਵੀ ਕੱਚੇ ਤੇ ਚਾਰ ਦਿਨਾਂ ਦੇ ਪ੍ਰਾਹੁਣੇ ਹੁੰਦੇ ਹਨ :

ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ
ਸਭ ਮਿਥਿਆ ਝੂਠੁ ਭਾਉ ਦੂਜਾ ਜਾਣ।

........................

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰੰਗੁ ਕੁਸੰਭ ਕਚਾਣ।

(ਆਦਿ ਗ੍ਰੰਥ : 861)

ਗੁਰੂ ਸਾਹਿਬਾਨ ਨੇ ਇਕ ਨਵੀਂ ਜੀਵਨ-ਜਾਚ ਤੇ ਨਵੇਂ ਸਭਿਆਚਾਰ ਦੇ ਪੂਰਨੇ ਪਾ ਕੇ ਇਕ ਨਵੇਂ ਪੰਥ (ਰਸਤੇ) ਦੀ ਨੀਂਹ ਰਖੀ ਜਿਸ ਉਤੇ ਚੱਲਣ ਵਾਲਿਆਂ ਨੇ ਸਤਿਗੁਰਾਂ ਨੂੰ ਸੱਚੇ ਪਾਤਸ਼ਾਹ ਕਿਹਾ, ਜਿਸ ਦੀ ਵਿਆਖਿਆ ਕਰਦੇ ਹੋਏ ਭਾਈ ਮਨੀ ਸਿੰਘ ਲਿਖਦੇ ਹਨ :

"ਸਤਿਗੁਰ ਜੋ ਹੈਨਿ ਸੁ ਸਚੇ ਪਾਤਸ਼ਾਹ ਹੈਨਿ। ਜਿਨ੍ਹਾਂ ਦੇ ਪਾਸ ਨਾਮ ਦਾ ਅਰ ਗਿਆਨ ਦਾ ਸਚਾ ਧਨ ਹੈ। ਇਨ੍ਹਾਂ ਦਾ ਹੁਕਮ ਸਭਸ ਦੇ ਉਪਰ ਹੈ ਤੇ ਬਾਦਸ਼ਾਹ ਦਾ ਹੁਕਮ ਆਪਣੇ ਦੇਸ ਪਰ ਚਲਤਾ ਹੈ। ਬਾਦਸ਼ਾਹ ਜੋ ਆਪਣਿਆਂ ਸੇਵਕਾਂ ਨੂੰ ਧਨੁ ਦੇਂਦੇ ਹੈਨਿ ਸੋ ਲੇਖੇ ਨਾਲਿ ਦੇਂਦੇ ਹੈਨਿ ਤੇ ਜਿਸ ਸਮੇਂ ਬਖਸੀਸ ਦਾ ਝਰੋਖਾ ਖੋਲਦੇ ਹੈਨਿ ਤਿਸ ਸਮੇਂ ਜਿਸ ਤੇ ਕਿਰਪਾ ਕਰਦੇ ਹੈਨਿ ਸੋ ਝੂਠਾ ਧਨ ਉਸ ਨੂੰ ਦੇ ਕੇ ਨਿਹਾਲ ਕਰਦੇ ਹੈਨਿ। ਪਰ ਸਤਿਗੁਰਾਂ ਦਾ ਝਰੋਖਾ ਸਾਧ ਸੰਗਤਿ ਹੈ, ਜੇੜਾ ਸਾਧ ਸੰਗਤਿ ਵਿਖੇ ਟੁਰ ਆਂਵਦਾ ਹੈ ਉਸ ਨੂੰ ਸਚਾ ਧਨ ਰਾਮ ਕਾ ਅਰ ਗਿਆਨ ਕਾ ਦੇ ਕਰਿ ਤਿਸ ਦਾ ਜਨਮ ਮਰਨ ਕਟਿ ਦੇਂਦੇ ਹਨ।"[6]...

ਤੀਜੇ, ਚੌਥੇ ਤੇ ਪੰਜਵੇਂ ਗੁਰੂ ਜੀ ਦੇ ਸਮੇਂ ਗੋਇੰਦਵਾਲ ਸਿੱਖੀ ਦਾ ਧੁਰਾ ਬਣ ਗਿਆ ਸੀ। ਲਾਹੌਰ ਤੋਂ ਦਿੱਲੀ ਨੂੰ ਸਮਾਨ ਤੇ ਸਰਕਾਰੀ ਅਮਲੇ ਦੀ ਜੋ ਵੀ ਆਵਾਜਾਈ ਹੁੰਦੀ ਸੀ, ਉਹ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਬਿਆਸ ਲੰਘ ਕੇ ਹੁੰਦੀ ਸੀ। ਸੁਲਤਾਨਪੁਰ ਲੋਧੀ ਦੀ ਪ੍ਰਸਿੱਧ ਤਾਲੀਮੀ ਟਕਸਾਲ ਦੀ ਵੀ ਇਕ ਸ਼ਾਖ ਏਥੇ ਕਾਇਮ ਸੀ। ਇਸ ਤਰ੍ਹਾਂ ਗੋਇੰਦਵਾਲ ਇਕ ਮਹੱਤਵਪੂਰਨ ਸਥਾਨ ਬਣ ਗਿਆ ਸੀ। ਸੁਲਤਾਨਪੁਰ ਲੋਧੀ ਦੀ ਵਿਦਿਅਕ ਟਕਸਾਲ ਵਿਚ ਉਸ ਸਮੇਂ ਦੂਰ ਤੇ ਨੇੜੇ ਦੇ ਬੜੇ ਬੜੇ ਸ਼ਾਹੀ ਅਮੀਰ, ਦਰਬਾਰੀ, ਸਰਦਾਰ ਤੇ ਸ਼ਾਹਜ਼ਾਦੇ ਤਾਲੀਮ ਹਾਸਲ ਕਰਨ ਆਉਂਦੇ ਸਨ। ਜਹਾਂਗੀਰ, ਸ਼ਾਹਜਹਾਂ ਤੇ

---

6. ਭਾਈ ਮਨੀ ਸਿੰਘ : ਭਗਤ ਰਤਨਾਵਲੀ (ਹਵਾਲਾ : ਪੰਜਾਬੀ ਦੁਨੀਆਂ, ਪਟਿਆਲਾ, ਨਵੰਬਰ, 1963, ਪੰਨਾ 48)

ਬਾਅਦ ਵਿਚ ਉਹਨਾਂ ਦੇ ਸ਼ਾਹਜ਼ਾਦੇ ਦਾਰਾ-ਸ਼ਿਕੋਹ, ਔਰੰਗਜ਼ੇਬ ਆਦਿ ਏਸੇ ਟਕਸਾਲ ਦੇ ਵਿਦਿਆਰਥੀ ਰਹੇ ਸਨ। ਇਸ ਤਰ੍ਹਾਂ ਬਿਆਸ ਨਦੀ ਦੇ ਇਕ ਪਾਸੇ ਜਿਥੇ ਸੁਲਤਾਨ ਲੋਧੀ ਇਸਲਾਮੀ ਤਾਲੀਮ ਦੀ ਦਰਸਗਾਹ ਸੀ, ਦੂਜੇ ਪਾਸੇ ਗੋਇੰਦਵਾਲ ਸਿੱਖੀ ਦੇ ਪਹਿਲੇ ਵੱਡੇ ਧੁਰੇ ਦੇ ਤੌਰ ਤੇ ਉਭਰਿਆ।

ਸੋਲ੍ਹਵੀਂ ਸਦੀ ਦੇ ਪੰਜਾਬ ਵਿਚ ਮੁੱਖ ਤੌਰ ਤੇ ਦੋ ਧਰਮਾਂ ਦੇ ਨਾਮ-ਲੇਵਾ ਹਿੰਦੂ ਤੇ ਮੁਸਲਮਾਨ ਵੱਸਦੇ ਸਨ। ਉਹਨਾਂ ਤੋਂ ਛੁਟ ਬੋਧੀ, ਜੈਨੀ ਤੇ ਜੋਗੀ ਵੀ ਸਨ। ਹਿੰਦੂ ਕਈ ਜ਼ਾਤਾਂ ਵਿਚ ਵੰਡੇ ਹੋਏ ਸਨ। ਭਾਈ ਗੁਰਦਾਸ ਆਪਣੀਆਂ ਵਾਰਾਂ ਵਿਚ ਚਾਰ ਵਰਨ ਤੋਂ ਛੁਟ ਜੰਗਮ, ਸਰੇਵੜੇ, ਦਿਗੰਬਰ, ਦਸ ਕਿਸਮ ਦੇ ਸੰਨਿਆਸੀਆਂ, ਜੋਗੀਆਂ ਦੇ ਬਾਰਾਂ ਪੰਥਾਂ, ਛੇ ਦਰਸ਼ਨ ਨੂੰ ਮੰਨਣ ਵਾਲੇ ਛੱਤੀ ਪਖੰਡਾਂ, ਤੰਤਰ-ਮੰਤਰ ਤੇ ਕਰਾਮਾਤਾਂ ਦੇ ਉਪਾਸ਼ਕਾਂ ਦਾ ਬਿਆਨ ਕਰਦੇ ਹਨ। ਛੂਤ-ਛਾਤ ਵੀ ਬਹੁਤ ਪਰਚਲਤ ਸੀ। ਇਸਤਰੀ ਤ੍ਰਿਸਕਾਰ ਦੀ ਪਾਤਰ ਸੀ। ਸਤੀ, ਬਾਲ-ਵਿਆਹ ਤੇ ਲੜਕੀਆਂ ਨੂੰ ਮਾਰ ਦੇਣ ਤੇ ਬਹੁ-ਇਸਤਰੀ ਵਿਆਹ ਦਾ ਰਿਵਾਜ ਸੀ। ਕਿਸਾਨਾਂ ਕਿਰਤੀਆਂ ਤੇ ਹੋਰ ਧੰਦਾ ਕਰਨ ਵਾਲਿਆਂ ਦੀ ਆਰਥਕ ਦਸ਼ਾ ਬਹੁਤ ਮਾੜੀ ਸੀ।

ਮੁਸਲਮਾਨਾਂ ਵਿਚ ਵੀ ਮੁਗਲ, ਪਠਾਣ, ਸ਼ੇਖ, ਉੱਚੀਆਂ ਜ਼ਾਤਾਂ ਸਨ। ਮੁਗਲਾਂ ਤੇ ਪਠਾਣਾਂ ਦੇ ਸ਼ਾਹੀ ਘਰਾਣਿਆਂ ਤੇ ਬਾਹਰੋਂ ਆਏ ਮੁਸਲਮਾਨਾਂ ਦੀ ਔਲਾਦ ਨੂੰ ਉੱਚੀਆਂ ਨੌਕਰੀਆਂ ਮਿਲਦੀਆਂ ਸਨ, ਜਾਂ ਉਹਨਾਂ ਰਾਜਪੂਤਾਂ, ਰਜਵਾੜਿਆਂ ਤੇ ਉਚ-ਵਰਗ ਦੇ ਹਿੰਦੂਆਂ ਨੂੰ, ਜੋ ਸਰਕਾਰ ਨਾਲ ਮਿਲਵਰਤਨ ਕਰਦੇ ਸਨ ਜਿਵੇਂ ਰਾਜਾ ਮਾਨ ਸਿੰਘ, ਭਗਵਾਨ ਦਾਸ, ਬੀਰਬਲ, ਟੋਡਰ ਮੱਲ ਆਦਿ। ਨੀਵੀਆਂ ਜ਼ਾਤਾਂ ਦੇ ਲੋਕ ਤੇ ਅਛੂਤ, ਸਰਕਾਰੀ ਧਰਮ ਤੇ ਹਾਕਮਾਂ ਦੇ ਪ੍ਰਭਾਵ ਹੇਠ ਜਾਂ ਡਰ ਦੇ ਮਾਰੇ, ਮੁਸਲਮਾਨ ਬਣ ਜਾਂਦੇ ਸਨ। ਮੁਗਲ, ਪਠਾਣ ਤੇ ਬਾਹਰੋਂ ਆਏ ਮੁਸਲਮਾਨ ਏਥੋਂ ਦੇ ਸਥਾਨਕ ਮੁਸਲਮਾਨਾਂ ਨੂੰ ਆਪਣੇ ਤੋਂ ਬਹੁਤ ਨੀਵੇਂ ਸਮਝਦੇ ਸਨ। ਸੋਲ੍ਹਵੀਂ ਸਦੀ ਦੇ ਪਹਿਲੇ ਅੱਧ ਦੀ ਸਮਾਜਕ ਹਾਲਤ ਦਾ ਨਕਸ਼ਾ ਗੁਰੂ ਨਾਨਕ ਦੇਵ ਦੀ ਬਾਣੀ ਵਿਚ ਅਤੇ ਇਸ ਸਦੀ ਦੇ ਦੂਜੇ ਅੱਧ ਦਾ ਚਿਤਰਨ ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਮਿਲਦਾ ਹੈ। ਭਾਈ ਗੁਰਦਾਸ ਦੀਆਂ ਇਹਨਾਂ ਤੁਕਾਂ ਵਿਚ ਉਸ ਸਮੇਂ ਦੇ ਸਮਾਜ ਦਾ ਚਿੱਤਰ ਇਸ ਪ੍ਰਕਾਰ ਹੈ ਕਿ ਕਿਵੇਂ ਹਾਕਮਾਂ ਦੇ ਚਾਕਰਾਂ ਨੂੰ ਵੀ ਅਸਲੀ ਸੁਖ ਪ੍ਰਾਪਤ ਨਹੀਂ ਸੀ ਅਤੇ ਕਿਵੇਂ ਦਿਨ-ਰਾਤ ਉਹਨਾਂ ਦੀ ਜਾਨ ਸੂਲੀ ਤੇ ਟੰਗੀ ਰਹਿੰਦੀ ਸੀ। ਹਾਕਮਾਂ ਦੀ ਖਾਤਰ ਉਹਨਾਂ ਨੂੰ ਰਣ-ਭੂਮੀ ਵਿਚ ਜਾਂ ਕੇ ਆਪਣੀ ਜਾਨ ਵੀ ਗਵਾਉਣੀ ਪੈਂਦੀ ਸੀ :

ਸਤਿਗੁਰ ਸਾਹਿਬ ਛਡ ਕੈ ਮਨਮੁਖ ਹੋਇ ਬੰਦੇ ਦਾ ਬੰਦਾ।
ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ।
ਅਠ ਪਹਿਰ ਹਥ ਜੋੜਿ ਕੇ ਹੋਇ ਹਜੂਰੀ ਖੜਾ ਰਹਿੰਦਾ।
ਨੀਂਦ ਨ ਭੁਖ ਨ ਸੁਖ ਤਿਸ ਸੂਲੀ ਚੜ੍ਹਿਆ ਰਹੈ ਡਰੰਦਾ।
ਪਾਣੀ ਪਾਲਾ ਧੁਪ ਛਾਉ ਸਿਰ ਉਤੇ ਝਲ ਦੁਖ ਸਹੰਦਾ।
ਅਤਸਬਾਜੀ ਸਾਰ ਵੇਖ ਰਣ ਵਿਚ ਘਾਇਲ ਹੋਇ ਮਰੰਦਾ।

ਗੁਰ ਪੂਰੇ ਵਿਣ ਜੂਨਿ ਭਵੰਦਾ ।

(ਵਾਰ 14.15)

ਗੁਰੂ ਰਾਮ ਦਾਸ ਜੀ ਦਾ ਜੀਵਨ ਪੰਜ ਸਾਲ ਗੁਰੂ ਨਾਨਕ ਦੇਵ (1469–1539) ਨਾਲ, 18 ਸਾਲ ਗੁਰੂ ਅੰਗਦ ਦੇਵ (1504-52) ਨਾਲ, ਚਾਲੀ ਸਾਲ ਗੁਰੂ ਅਮਰ ਦਾਸ ਨਾਲ ਅਤੇ ਤੀਹ ਸਾਲ ਭਾਈ ਗੁਰਦਾਸ ਨਾਲ ਸਾਂਝਾ ਸੀ । ਆਪ ਦੇ ਹੋਰ ਪ੍ਰਸਿੱਧ ਸਮ–ਕਾਲੀਆਂ ਵਿਚ ਦਮੋਦਰ (ਕਰਤਾ, ਕਿੱਸਾ ਹੀਰ) ਪੀਲੂ (ਕਰਤਾ, ਕਿੱਸਾ ਮਿਰਜ਼ਾ ਸਾਹਿਬਾਂ) ਸੂਫ਼ੀ ਕਵੀ ਸ਼ਾਹ ਹੁਸੈਨ (1539-99), ਸੂਫ਼ੀ ਫਕੀਰ ਮੀਆਂ ਮੀਰ, ਰਾਜਪੂਤ ਮਹਾਰਾਣਾ ਪ੍ਰਤਾਪ ਤੇ ਕੁਝ ਭਗਤ ਕਵੀ ਗਿਣੇ ਜਾ ਸਕਦੇ ਹਨ ।

ਯੂਰਪ ਵਿਚ ਉਸ ਸਮੇਂ ਪੁਨਰ-ਜਾਗ੍ਰਿਤੀ ('ਰੀਨੇਸਾਂ') ਦਾ ਕਾਲ ਸੀ ਕੁਝ ਦੇਸ਼ਾਂ ਵਿਚ ਅਤੇ ਖਾਸ ਕਰਕੇ ਇੰਗਲੈਂਡ ਤੇ ਜਰਮਨੀ ਵਿਚ ਪ੍ਰੋਟੈਸਟੈਂਟ ਧਰਮ ਜ਼ੋਰ ਫੜ ਰਿਹਾ ਸੀ । ਸਕਾਟਲੈਂਡ ਦੀ ਪਾਰਲੀਮੈਂਟ ਨੇ 1560 ਵਿਚ ਪ੍ਰੋਟੈਸਟੈਂਟ ਧਰਮ ਨੂੰ ਆਪਣਾ ਲਿਆ ਸੀ । ਇੰਗਲੈਂਡ ਵਿਚ ਰਾਣੀ ਐਲਿਜ਼ਬੈਥ ਪਹਿਲੀ ਦਾ ਰਾਜ (1558-1603) ਸੀ, ਜਦ ਇਹ ਦੇਸ਼ ਯੂਰਪ ਦਾ ਸਭ ਤੋਂ ਸ਼ਕਤੀ-ਸ਼ਾਲੀ ਰਾਜ ਬਣ ਕੇ ਉਭਰਿਆ । ਪ੍ਰਸਿੱਧ ਕਵੀ ਤੇ ਨਾਟਕਾਰ ਸ਼ੈਕਸਪੀਅਰ ਵੀ ਏਸੇ ਸਮੇਂ (1564-1616) ਹੋਇਆ । ਪੁਰਤਗਾਲੀ, ਸਪੇਨੀ, ਅੰਗ੍ਰੇਜ਼ ਤੇ ਡੱਚ (ਹਾਲੈਂਡ ਵਾਲੇ) ਮਲਾਹ ਸਾਰੇ-ਗਲੋਬ ਦਾ ਚੱਕਰ ਲਗਾ ਰਹੇ ਸਨ । ਅਮਰੀਕਾ ਵਿਚ ਉਹਨਾਂ ਨੇ ਬਸਤੀਆਂ ਕਾਇਮ ਕਰ ਲਈਆਂ ਸਨ ਅਤੇ ਪੂਰਬ ਦੇ ਦੇਸ਼ਾਂ ਵਿਚ ਵੀ ਵਪਾਰ ਸ਼ੁਰੂ ਕਰ ਰਹੇ ਸਨ । ਪਰ ਸਮੁੱਚੇ ਮੱਧ–ਪੂਰਬ ਤੇ ਉਤਰੀ ਅਫਰੀਕਾ ਦੇ ਅਰਬ ਸਾਗਰ ਤੇ ਰੂਮ ਸਾਗਰ ਵਿਚ ਅਰਬਾਂ ਦਾ ਬੋਲ-ਬਾਲਾ ਸੀ । ਮੰਗੋਲੀਆ ਤੋਂ ਰੂਸੀ-ਤੁਰਕਸਤਾਨ ਅਤੇ ਹੇਠਾਂ ਭਾਰਤ ਤੱਕ ਮੁਗਲਾਂ ਦਾ ਰਾਜ ਸੀ । ਉਸ ਸਮੇਂ ਦੇ ਧਰਮਾਂ ਤੇ ਕੌਮਾਂ ਦਾ ਜ਼ਿਕਰ ਭਾਈ ਗੁਰਦਾਸ ਇਹਨਾਂ ਸ਼ਬਦਾਂ ਵਿਚ ਕਰਦੇ ਹਨ :

ਬਹੁ ਸੁੰਨੀ ਸੀਆ ਰਾਫਜੀ ਮਜਹਬ ਮਨ ਭਾਣੇ ।
ਮੁਲਹਦ ਹੋਇ ਮੁਨਾਫਕਾ ਸਭ ਭਰਮ ਭੁਲਾਣੇ ।
ਈਸਾਈ ਮੂਸਾਈਆਂ ਹਉਮੈ ਵਿਚ ਫਿਰਨ ਹੈਰਾਣੇ ।
ਹੋਇ ਫਿਰੰਗੀ ਅਰਮਨੀ ਰੂਪੀ ਗਰਬਾਣੇ ।
ਕਾਲੀ ਪੋਸ ਕਲੰਦਰਾ ਦਰਵੇਸ ਦੁਗਾਣੇ ।

(ਵਾਰ 38, ਪਉੜੀ 11)

ਉਸ ਸਮੇਂ ਲੈਲਾ ਮਜਨੂੰ, ਹੀਰ ਰਾਂਝਾ, ਸੱਸੀ ਪੁੰਨੂੰ, ਸੋਹਣੀ ਮਹੀਵਾਲ, ਸੋਰਠ ਬੀਜਾ ਆਦਿ ਪ੍ਰੇਮ ਕਿੱਸੇ ਪ੍ਰਸਿੱਧ ਹੋ ਚੁਕੇ ਸਨ । ਭਾਈ ਗੁਰਦਾਸ ਇਹਨਾਂ ਦੇ ਪਿਆਰ ਨੂੰ ਵਡਿਆਉਂਦੇ ਹੋਏ ਇਹਨਾਂ ਦੇ ਪ੍ਰੇਮ ਨੂੰ 'ਪੀਰ ਮੁਰੀਦਾਂ ਪਿਰਹੜੀ' ਕਹਿੰਦੇ ਹਨ, ਜਿਸ ਤੋਂ ਇਹ ਵੀ ਪ੍ਰਗਟ ਹੁੰਦਾ ਹੈ ਕਿ ਇਹਨਾਂ ਦੇ ਸੱਚੇ ਪ੍ਰੇਮ ਨੂੰ ਸਮਾਜਕ ਪਰਵਾਨਗੀ ਮਿਲੀ ਹੋਈ ਸੀ । ਏਸੇ ਤਰ੍ਹਾਂ ਸ਼ਾਹ ਹੁਸੈਨ ਵੀ ਰਾਂਝੇ ਨੂੰ ਰੱਬ ਤੇ ਹੀਰ ਨੂੰ ਜੀਵ-ਆਤਮਾ ਦਾ ਪ੍ਰਤੀਕ ਦੱਸ ਕੇ ਉਹਨਾਂ ਦੇ ਪ੍ਰੇਮ ਨੂੰ ਅਧਿਆਤਮਕ ਰੰਗ ਦੇਂਦਾ ਹੈ ।[7] ਦਮੋਦਰ ਦੀ ਹੀਰ ਵੀ ਆਪਣੇ

---

7. ਰਾਂਝਾ ਜੋਗੀ ਮੈਂ ਜੁਗਿਆਣੀ ਕਮਲੀ ਕਰ ਕਰ ਛਡੀਆਂ । (ਸ਼ਾਹ ਹੁਸੈਨ)

ਆਪ ਨੂੰ 'ਚਾਕੇ ਨਾਲ ਚਕੇਟੀ' ਦੱਸਦੀ ਹੋਈ ਕਹਿੰਦੀ ਹੈ :

ਮੈਂ ਤੇ ਰਾਂਝੇ ਨਿਹੁੰ ਚਿਰੋਕਾਂ ਜਾਂ ਸਾਹਿਬ ਖਲਕਤ ਸਾਜੀ।
ਰੱਬ ਨੇਹੁੰ ਦਿਲਾਂ ਦੇ ਬੰਨ੍ਹੇ ਤੂੰ ਕੇ ਕਰਸੇਂ ਕਾਜੀ।

ਦਮੋਦਰ ਦੇ ਕਿੱਸੇ ਤੋਂ ਇਹ ਵੀ ਪਤਾ ਮਿਲਦਾ ਹੈ ਕਿ ਉਸ ਇਲਾਕੇ ਦੇ ਸਿਆਲ ਜੋ ਝੰਗ ਤੋਂ ਸਿਆਲਕੋਟ ਤੱਕ ਵੱਸੇ ਹੋਏ ਸਨ ਕੁਝ ਪੀੜ੍ਹੀਆਂ ਤੋਂ ਹੀ ਮੁਸਲਮਾਨ ਬਣੇ ਸਨ।[8]

ਅਕਬਰ ਨੇ ਆਪਣੇ ਰਾਜ ਦੀਆਂ ਨੀਹਾਂ ਨੂੰ ਪੱਕਿਆਂ ਕਰਨ ਦੀ ਖਾਤਰ ਵੱਖ ਵੱਖ ਧਰਮਾਂ ਦੀ ਸਹਿ-ਹੋਂਦ ਦੀ ਨੀਤੀ ਨੂੰ ਅਪਨਾਇਆ ਸੀ। ਸੰਨ 1578 ਵਿਚ ਉਸ ਨੇ ਆਪਣੀ ਰਾਜਧਾਨੀ ਆਗਰਾ ਵਿਖੇ ਸਰਬ ਧਰਮ ਸਮਾਗਮ ਬੁਲਾਇਆ, ਜਿਸ ਵਿਚ ਦੇਸ਼ ਦੇ ਵੱਖ ਵੱਖ ਹਿੱਸਿਆਂ ਤੋਂ ਹਰ ਧਰਮ, ਫਿਰਕਿਆਂ, ਸੰਪ੍ਰਦਾਵਾਂ, ਮਜ਼ਹਬ ਤੇ ਮਿੱਲਤ ਦੇ ਪਤਵੰਤੇ ਵਿਦਵਾਨ ਤੇ ਆਲਮ-ਫਾਜ਼ਲ ਸ਼ਾਮਲ ਹੋਏ। ਗੁਰੂ ਨਾਨਕ ਦੇਵ ਦੇ ਚਲਾਏ ਹੋਏ ਪੰਥ ਵਲੋਂ ਇਸ ਵਿਚ ਗੁਰੂ ਰਾਮ ਦਾਸ ਜੀ ਨੇ ਭਾਈ ਗੁਰਦਾਸ ਨੂੰ ਪ੍ਰਤੀਨਿਧ ਥਾਪ ਕੇ ਭੇਜਿਆ। ਵਿਚਾਰ-ਵਟਾਂਦਰੇ ਉਪਰੰਤ ਅਕਬਰ ਨੇ ਇਕ ਨਵੇਂ ਧਰਮ 'ਦੀਨ-ਇਲਾਹੀ' ਦੀ ਨੀਂਹ ਰੱਖੀ ਜਿਸ ਦੀਆਂ ਕੁਝ ਗੱਲਾਂ ਇਸਲਾਮ ਤੋਂ ਛੁਟ ਪਾਰਸੀਆਂ, ਸੂਫੀਆਂ ਤੇ ਗੁਰਮਤ ਦੇ ਵਿਚਾਰਾਂ ਨਾਲ ਮਿਲਦੀਆਂ ਸਨ। ਇਸ ਧਰਮ ਦੇ ਸਿਧਾਂਤ ਤੈਅ ਕਰਨ ਵਿਚ ਅਕਬਰ ਦੇ ਵਿਦਵਾਨ ਦਰਬਾਰੀਆਂ ਫੈਜ਼ੀ ਤੇ ਅਬੁਲ ਫਜ਼ਲ ਦਾ ਹੱਥ ਸੀ। ਰਾਜ ਦਰਬਾਰ ਦੇ ਕਈ ਮੁਖੀ ਜਿਵੇਂ ਬੀਰਬਲ, ਮੂਲਾਂ ਦੋ-ਪਿਆਜ਼ੇ, ਰਾਜਾ ਕਛਵਾਹਾ ਆਦਿ ਨੇ ਇਸ ਨਵੇਂ ਧਰਮ ਨੂੰ ਗ੍ਰਹਿਣ ਕੀਤਾ ਪਰ ਇਹ ਧਰਮ ਵਧੇਰੇ ਅਕਬਰ ਦੇ ਆਪਣੇ ਸਮੇਂ ਤੱਕ, ਉਹ ਵੀ ਕੁਝ ਦਰਬਾਰੀਆਂ ਤੇ ਵਿਦਵਾਨਾਂ ਤੱਕ ਹੀ ਸੀਮਿਤ ਰਿਹਾ।

ਇਸ ਕਾਲ ਵਿਚ ਆਮ ਲੋਕਾਂ ਦੀ ਹਾਲਤ ਅਜੇ ਵੀ ਉਸੇ ਤਰ੍ਹਾਂ ਦੀ ਸੀ ਜਿਵੇਂ ਗੁਰੂ

---

8. ਦਮੋਦਰ ਦੇ ਕਿੱਸੇ ਵਿਚ ਹੀਰ ਦਾ ਰਿਸ਼ਤਾ ਕਰਨ ਆਏ ਬ੍ਰਾਹਮਣਾਂ ਨੂੰ ਝੰਗ ਦੇ ਬ੍ਰਾਹਮਣਾਂ ਦੇ ਘਰੀਂ ਠਹਿਰਾਇਆ ਗਿਆ ਸੀ। ਹੀਰ ਦੇ ਵਿਆਹ ਦੇ ਸਮੇਂ ਵੀ ਪਹਿਲਾਂ ਬ੍ਰਾਹਮਣਾਂ ਦਵਾਰਾ ਲਾਵਾਂ ਪੜ੍ਹੀਆਂ ਗਈਆਂ ਅਤੇ ਫਿਰ ਨਿਕਾਹ ਦੀ ਰਸਮ ਹੋਈ। ਹੀਰ ਦੀ ਕਹਾਣੀ ਉਤੇ ਰਾਜਪੂਤ ਭਗਤਣੀ ਮੀਰਾਂ ਬਾਈ ਦੀ ਜੀਵਨੀ ਦਾ ਪ੍ਰਭਾਵ ਵੀ ਹੈ। ਦਮੋਦਰ ਦੇ ਰਾਂਝੇ ਦਾ ਰੰਗ-ਢੰਗ ਮੀਰਾਂ ਬਾਈ ਦੇ ਕਲਪੇ ਹੋਏ ਗਿਰਧਰ ਨਾਲ ਕੁਝ ਕੁਝ ਮਿਲਦਾ ਹੈ। ਗਿਰਧਰ ਵਾਂਗ ਰਾਂਝੇ ਦੇ ਵੀ ਲੰਮੇ ਲੰਮੇ ਵਾਲ, ਬਾਂਸਰੀ ਦੀ ਥਾਂ ਵੰਝਲੀ ਅਤੇ ਗਊਆਂ ਦੇ ਗਵਾਲੇ ਦੀ ਥਾਂ ਉਹ ਮੱਝਾਂ ਦਾ ਛੇੜੂ ਹੈ। ਮੀਰਾਂ ਜਿਵੇਂ ਆਪਣੇ ਪਤੀ (ਰਾਣਾ) ਵਲੋਂ ਬੇਪਰਵਾਹ ਹੋ ਕੇ "ਮੈਂ ਤੋਂ ਗਿਰਧਰ ਕੇ ਸੰਗ ਨਾਚੂੰਗੀ" ਗਾਉਂਦੀ ਹੋਈ ਕ੍ਰਿਸ਼ਨ ਨਾਲ ਆਪਣਾ ਸਦੀਵੀ ਸੰਬੰਧ ਦੱਸਦੀ ਹੈ ਅਤੇ ਇਸ ਨੂੰ ਹੀ ਆਪਣੇ ਜੀਵਨ ਦਾ ਲਕਸ਼ ਬਣਾ ਲੈਂਦੀ ਹੈ। ਦਮੋਦਰ ਦੀ ਹੀਰ ਵੀ ਉਸੇ ਤਰ੍ਹਾਂ ਮਾਪਿਆਂ, ਕਾਜ਼ੀ, ਤੇ ਸਹੁਰਿਆਂ ਦਾ ਵਿਰੋਧ ਕਰਦੀ ਹੈ। ਮੀਰਾਂ ਵੀ ਸਹੁਰੇ ਘਰ ਦੇ ਮਹਿਲਾਂ ਤੇ ਰਾਣੇ ਨੂੰ ਛੱਡ ਕੇ ਮੰਡਲੀ ਦੇ ਨਾਲ ਗਾਉਂਦੀ ਤੇ ਨੱਚਦੀ ਹੋਈ ਦਵਾਰਕਾ ਪਹੁੰਚ ਗਈ ਸੀ। ਜਿਸ ਤਰ੍ਹਾਂ ਮੀਰਾਂ ਬਾਈ ਨੂੰ ਜ਼ਹਿਰ ਦੇ ਕੇ ਮਾਰਨ ਦਾ ਜਤਨ ਕੀਤਾ ਗਿਆ ਏਸੇ ਤਰ੍ਹਾਂ ਦਮੋਦਰ ਤੋਂ ਬਾਦ ਦੇ ਕਿੱਸਿਆਂ ਵਿਚ ਹੀਰ ਨੂੰ ਜ਼ਹਿਰ ਪੀਣ ਲਈ ਮਜਬੂਰ ਕੀਤਾ ਗਿਆ। ਕੋਈ ਫਿਰਕਾ ਜਦ ਆਪਣਾ ਧਰਮ ਬਦਲਦਾ ਹੈ ਤਾਂ ਕਿਵੇਂ ਉਸ ਦੀਆਂ ਧਾਰਮਕ-ਸਮਾਜਕ ਮਾਨਤਾਵਾਂ ਨਵੇਂ ਪ੍ਰਸੰਗ ਵਿਚ ਢਲਦੀਆਂ ਹਨ, ਇਸ ਦਾ ਪਤਾ ਮੀਰਾਂ ਤੇ ਹੀਰ ਦੇ ਕਿੱਸਿਆਂ ਦਾ ਤੁਲਨਾਤਮਕ ਅਧਿਅਨ ਕਰਕੇ ਕੀਤਾ ਜਾ ਸਕਦਾ ਹੈ।

ਨਾਨਕ ਦੇਵ ਨੇ ਕਿਹਾ ਹੈ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰ ।
ਕਾਮ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰ ।
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ ।
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰ ।
ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰ ।
ਧਰਮੀ ਧਰਮ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ।
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ।

(ਆਦਿ ਗ੍ਰੰਥ : 469)

ਅਧਿਆਇ ਚੌਥਾ

# ਜੀਵਨ-ਪਰਕ ਹਵਾਲੇ ਤੇ ਰਚਨਾ ਦਾ ਸੁਮੇਲ

ਗੁਰੂ ਰਾਮ ਦਾਸ ਦੀ ਰਚੀ ਹੋਈ ਬਾਣੀ ਤੇ ਖਾਸ ਕਰਕੇ ਗਉੜੀ ਰਾਗ ਦੀ ਵਾਰ ਵਿਚ ਉਹਨਾਂ ਦੇ ਸਮੇਂ ਦੀਆਂ ਜੀਵਨ ਸੰਬੰਧੀ ਘਟਨਾਵਾਂ ਦੇ ਹਵਾਲੇ ਦੇਖ ਕੇ ਉਹਨਾਂ ਦੇ ਜੀਵਨ ਤੇ ਰਚਨਾ ਦੇ ਸੁਮੇਲ ਦਾ ਪਤਾ ਮਿਲਦਾ ਹੈ। ਇਸ ਦੇ ਨਾਲ ਹੀ ਅੰਗਰੇਜ਼ੀ ਕਵੀ ਵਰਡਜ਼ਵਰਥ ਦੇ ਉਸ ਕਥਨ ਦੀ ਯਾਦ ਤਾਜ਼ਾ ਹੋ ਜਾਂਦੀ ਹੈ, ਜਦ ਉਹ ਕਹਿੰਦਾ ਹੈ ਕਿ ਉਹ ਰਚਨਾ ਕਵਿਤਾ ਹੀ ਨਹੀਂ ਅਖਵਾ ਸਕਦੀ ਜਿਸ ਵਿਚ ਕਵੀ ਦਾ ਨਿਜੱਤਵ ਦ੍ਰਿਸ਼ਮਾਨ ਨਹੀਂ ਹੁੰਦਾ।

ਗੁਰੂ ਰਾਮ ਦਾਸ ਜੀ ਨੇ ਗੁਰਿਆਈ ਮਿਲਣ ਤੋਂ ਪਹਿਲਾਂ ਕਰੀਬ ਅਠਾਈ ਸਾਲ ਗੁਰੂ ਘਰ ਦੀ ਸੇਵਾ ਵਿਚ ਗੁਜ਼ਾਰੇ ਸਨ। ਇਸ ਦੌਰਾਨ ਆਪ ਨੇ ਜਿਥੇ ਸਿੱਖ ਲਹਿਰ ਨੂੰ ਪਰਫੁਲਤ ਹੁੰਦੇ ਦੇਖਿਆ, ਇਸ ਦੇ ਵਿਕਾਸ ਵਿਚ ਤਨੋਂ-ਮਨੋਂ ਹਿੱਸਾ ਪਾਇਆ, ਉਥੇ ਪੁਰਾਤਨ-ਪੰਥੀਆਂ ਅਤੇ ਸਵਾਰਥੀ ਤੱਤਾਂ ਵਲੋਂ ਇਹ ਲਹਿਰ ਦਾ ਭਰਪੂਰ ਵਿਰੋਧ ਹੁੰਦਾ ਵੀ ਤੱਕਿਆ ਅਤੇ ਇਸ ਵਿਰੋਧ ਦਾ ਆਪ ਨੇ ਡਟ ਕੇ ਸਾਹਮਣਾ ਵੀ ਕੀਤਾ। ਗੁਰੂ ਜੀ ਦੇ ਅੰਦਰ ਦਾ ਸੰਵੇਦਨਾਸ਼ੀਲ ਕਵੀ ਇਸ ਸਮੁਚੇ ਘਟਨਾ-ਪ੍ਰਵਾਹ ਤੋਂ ਕਿਵੇਂ ਅਭਿੱਜ ਰਹਿ ਸਕਦਾ ਸੀ ? ਏਸੇ ਲਈ ਆਪ ਦੀਆਂ ਰਚੀਆਂ ਹੋਈਆਂ ਵਾਰਾਂ ਵਿਚ ਅਤੇ ਖਾਸ ਕਰਕੇ ਬਿਲਾਵਲ ਤੇ ਗਉੜੀ ਦੀ ਵਾਰ ਵਿਚ ਗੁਰੂ-ਘਰ ਅਤੇ ਸਿੱਖ ਲਹਿਰ ਨਾਲ ਸੰਬੰਧਤ ਕਈ ਘਟਨਾਵਾਂ ਵੱਲ ਸੰਕੇਤ ਕੀਤੇ ਮਿਲਦੇ ਹਨ, ਜਿਸ ਅਨੁਸਾਰ ਆਪ ਦੱਸਦੇ ਹਨ ਕਿ ਗੁਰੂ-ਘਰ ਦੇ ਦੋਖੀਆਂ ਨੂੰ ਕਿਸ ਤਰ੍ਹਾਂ ਮੂੰਹ ਦੀ ਖਾਣੀ ਪਈ ਅਤੇ ਨਤੀਜੇ ਦੇ ਤੌਰ ਤੇ ਗੁਰੂ ਦੀ ਮਹਿਮਾਂ ਹੋਰ ਵੀ ਦੂਣ-ਸਵਾਈ ਹੁੰਦੀ ਗਈ।

ਗੁਰੂ ਅਮਰ ਦਾਸ ਜੀ ਦੀ ਗੁਰਿਆਈ ਦੇ ਸਮੇਂ ਹੀ ਦੂਜੇ ਗੁਰੂ ਦੇ ਲੜਕਿਆਂ ਦਾਤੂ ਤੇ ਦਾਸੂ ਨੇ ਆਪ ਦਾ ਵਿਰੋਧ ਕੀਤਾ ਸੀ ਅਤੇ ਸਾਰੀ ਉਮਰ ਉਹ ਗੁਰੂ-ਘਰ ਦੇ ਦੋਖੀ ਬਣੇ ਰਹੇ। ਏਸੇ ਤਰ੍ਹਾਂ ਉਸ ਇਲਾਕੇ ਦੇ ਕੁਝ ਧਾਰਮਕ ਪਖੰਡੀ ਵੀ ਗੁਰੂ-ਘਰ ਦਾ ਵਿਰੋਧ ਕਰਦੇ ਰਹੇ। ਤੀਜੇ ਗੁਰੂ ਜੀ ਕਿਉਂਕਿ ਜ਼ਾਤ-ਪਾਤ, ਭੇਖ, ਫਜ਼ੂਲ ਦੇ ਕਰਮ-ਕਾਂਡ, ਦਿਖਾਵੇ ਦੀ ਰਹਿਣੀ, ਛੂਤ-ਛਾਤ ਅਤੇ ਕੁਰੀਤੀਆਂ ਦਾ ਖੰਡਨ ਕਰਦੇ ਸਨ, ਇਸ ਲਈ ਉੱਚ-ਜ਼ਾਤੀ ਦੇ ਬ੍ਰਾਹਮਣ ਤੇ ਖਤਰੀ, ਜੋਗੀ ਤੇ ਤਪੇ ਗੁਰੂ ਜੀ ਨਾਲ ਵੈਰ ਲਗ ਕਰਨ ਪਏ। ਇਹ ਲੋਕ ਤੀਜੇ ਗੁਰੂ ਸਾਹਿਬ ਨੂੰ ਕਈ ਤਰ੍ਹਾਂ ਨਾਲ ਭੰਡਣ ਤੇ ਪ੍ਰੇਸ਼ਾਨ ਕਰਨ ਦਾ ਯਤਨ ਕਰਦੇ ਸਨ। ਉਹਨਾਂ ਨੇ ਪਿੰਡ ਦੇ ਮੁਖੀਆਂ ਨੂੰ ਉਹਨਾਂ ਦੇ ਵਿਰੁਧ ਉਕਸਾਇਆ ਤੇ ਬਾਦਸ਼ਾਹ ਹੱਕ ਸ਼ਿਕਾਇਤਾਂ ਕੀਤੀਆਂ ਪਰ ਇਤਿਹਾਸ ਨੇ ਆਖਰ ਇਹਨਾਂ ਨੂੰ ਦੋਖੀ ਤੇ ਨਿੰਦਕ ਹੀ ਸਿੱਧ

ਕੀਤਾ । ਏਸੇ ਲਈ ਗੁਰੂ ਰਾਮ ਦਾਸ ਦਾ ਕਥਨ ਹੈ :

ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨਾ ਪਰਾਇਆ ਭਲਾ ਨ ਸੁਖਾਈ ।
ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ।

(ਪੰਨਾ 850)

ਗੁਰੂ ਜੀ ਕਹਿੰਦੇ ਹਨ ਕਿ ਧੁਰ ਦੇ ਹੁਕਮ ਅਨੁਸਾਰ ਹੀ (ਗੁਰੂ ਅਮਰਦਾਸ ਜੀ ਨੂੰ) ਰੱਬੀ ਵਡਿਆਈ ਦਾ ਪਾਤਰ ਦੇਖ ਕੇ ਸਤਿਗੁਰ (ਅੰਗਦ ਦੇਵ ਜੀ) ਨੇ ਇਹ ਗੱਦੀ ਦਿੱਤੀ ਸੀ । ਉਹਨਾਂ ਨੇ ਪੁੱਤਰਾਂ, ਭਤੀਜਿਆਂ, ਜਵਾਈਆਂ, ਸਕਿਆਂ ਸਾਕਾਂ ਅਤੇ ਅੱਗੋਂ ਪਿੱਛੋਂ ਦੇ ਸੰਬੰਧੀਆਂ ਨੂੰ ਪਰਖ ਕੇ ਵੇਖ ਲਿਆ ਸੀ ਅਤੇ ਸਾਰਿਆਂ ਦਾ ਇਹ ਹੰਕਾਰ ਦੂਰ ਕਰ ਦਿੱਤਾ ਸੀ (ਕਿ ਅਸੀਂ ਗੁਰਿਆਈ ਦੇ ਲਾਇਕ ਹਾਂ) ਜਿਥੇ ਵੀ ਵੇਖੋ ਓਥੇ ਮੇਰਾ ਸਤਿਗੁਰ ਮੌਜੂਦ ਹੈ । ਹਰੀ ਨੇ ਉਸ ਨੂੰ ਸਾਰੀ ਦੁਨੀਆਂ ਬਖਸ਼ ਦਿੱਤੀ ਹੈ । ਜਿਹੜਾ ਸਤਿਗੁਰ ਨੂੰ ਮਿਲ ਕੇ ਉਸ ਉਤੇ ਸ਼ਰਧਾ ਲਿਆਉਂਦਾ ਹੈ, ਉਹ ਲੋਕ ਪਰਲੋਕ ਵਿਚ ਸਫਲ ਹੁੰਦਾ ਹੈ ਤੇ ਜੋ ਗੁਰੂ ਤੋਂ ਬੇਮੁਖ ਹੁੰਦਾ ਹੈ ਉਹ ਗੰਦੀਆਂ ਥਾਵਾਂ (ਭੈੜੀਆਂ ਜੂਨਾਂ) ਵਿਚ ਪੈਂਦਾ ਹੈ ।

(ਬਿਲਾਵਲ ਦੀ ਵਾਰ : 853)

ਗਉੜੀ ਦੀ ਵਾਰ ਵਿਚ ਗੁਰੂ ਰਾਮ ਦਾਸ ਨੇ ਇਸ ਸਲੋਕ ਵਿਚ ਕਿਹਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੁੰਦੇ ਹੀ ਤੀਜੇ ਗੁਰੂ ਜੀ ਨੂੰ ਗੱਦੀ ਉਤੇ ਬੈਠਾਇਆ ਸੀ ਜਿਸ ਕਰਕੇ ਉਹ ਸਭ ਤੋਂ ਵੱਡੀ ਵਡਿਆਈ ਦੇ ਪਾਤਰ ਬਣੇ ਅਤੇ ਸਾਰੇ ਜਗਤ ਵਿਚ ਉਹਨਾਂ ਦਾ ਜੱਸ ਹੋਇਆ :

ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸ ਜਨ ਕੀ ਵਡਿਆਈ ਵਡੀ ਹੋਈ ।
ਤਿਸ ਕਉ ਜਗਤ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ।

......................

ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜ ਕੋ ਨ ਸਕੋਈ ।

(ਪੰਨਾ : 309)

ਇਸ ਤੋਂ ਅਗਲੇ ਸਲੋਕ ਵਿਚ ਗੁਰੂ ਜੀ ਕਹਿੰਦੇ ਹਨ ਕਿ ਜੋ ਪੂਰੇ ਸਤਿਗੁਰ ਦੀ ਨਿੰਦਾ ਕਰਦਾ ਹੈ ਉਹ ਜਗ ਵਿਚ ਔਖਾ ਹੁੰਦਾ ਹੈ ।

ਗਉੜੀ ਦੀ ਵਾਰ ਵਿਚ ਗੁਰੂ ਜੀ ਨੇ ਸਤਿਗੁਰ ਦੀ ਵਡਿਆਈ ਦਸਦੇ ਹੋਏ ਗੁਰੂ-ਘਰ ਦੇ ਦੋਖੀਆਂ, ਹੰਕਾਰੀਆਂ ਤੇ ਨਿੰਦਕਾਂ ਦੇ ਪਾਜ ਉਘਾੜੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਹਨਾਂ 18 ਪੰਨਿਆਂ ਵਿਚ (ਪੰਨਾ 300 ਤੋਂ 318 ਤੱਕ) ਗੁਰੂ ਜੀ ਦੀਆਂ ਜੀਵਨ-ਪਰਕ ਸਚਾਈਆਂ ਤੇ ਘਟਨਾਵਾਂ ਦੇ ਹਵਾਲੇ ਵੀ ਮਿਲਦੇ ਹਨ । ਨਾਲ ਹੀ ਗੁਰੂ-ਪੰਥ ਦੀ ਵਿਆਖਿਆ, ਗੁਰੂ-ਨਿੰਦਕਾਂ ਦੀ ਦੁਸ਼ਟਤਾ ਦਾ ਵਰਣਨ ਮਿਲਦਾ ਹੈ । ਗੁਰੂ ਜੀ ਕਹਿੰਦੇ ਹਨ ਕਿ ਸਤਿਗੁਰ ਆਪ ਨਿਰਵੈਰ ਹੈ......ਤੇ ਨਿਰਵੈਰਾਂ ਨਾਲ ਜੋ ਵੈਰ ਕਮਾਉਂਦੇ ਹਨ, ਉਹਨਾਂ ਵਿਚੋਂ ਕੋਈ ਵੀ ਗੁਰੂ ਅੱਗੇ ਠਹਿਰ ਨਹੀਂ ਸਕਿਆ । ਸਤਿਗੁਰ ਜਦ ਸਭ ਦਾ ਭਲਾ ਮਨਾਉਂਦੇ ਹਨ ਤਾਂ ਉਹਨਾਂ ਦਾ ਬੁਰਾ ਕਿਵੇਂ ਹੋ ਸਕਦਾ ਹੈ ? ਜਿਵੇਂ ਕੋਈ ਸਤਿਗੁਰ

ਨੂੰ ਇਛਦਾ ਹੈ, ਤਿਹਾ ਫਲ ਪਾਉਂਦਾ ਹੈ......ਜੋ ਕੋਈ ਪੂਰੇ ਸਤਿਗੁਰ ਦੀ ਨਿੰਦਾ ਕਰਦਾ ਹੈ, ਉਸ ਨੂੰ ਸਭ ਸੰਸਾਰ ਫਿਟਕਾਰਾਂ ਪਾਉਂਦਾ ਹੈ......ਅਜਿਹੇ ਕੂੜਿਆਰਾਂ ਦੇ ਮੂੰਹ ਕਾਲੇ ਹੁੰਦੇ ਹਨ ਅਤੇ ਉਹ ਮਹਾਂ ਦੁਖ ਪਾਉਂਦੇ ਹਨ।

(ਪੰਨਾ : 302)

ਜੋ ਪੂਰੇ ਸਤਿਗੁਰ ਦੀ ਨਿੰਦਿਆ ਕਰਦਾ ਹੈ, ਕਰਤਾ ਉਸ ਨੂੰ ਸਜ਼ਾ ਦੇਂਦਾ ਹੈ...... ਜਿਵੇਂ ਚੋਰ ਦੇ ਗਲ ਵਿਚ ਰੱਸਾ ਪੈਂਦਾ ਹੈ ਅਤੇ ਉਹ ਘੋਰ ਨਰਕ ਦਾ ਭਾਗੀ ਬਣਦਾ ਹੈ। ਮੁੜ ਉਹ ਸਤਿਗੁਰ ਦੀ ਸ਼ਰਨ ਵਿਚ ਆਵੇ ਤਾਂ ਹੀ ਬਚ ਸਕਦਾ ਹੈ। ਮੈਂ ਹਰੀ ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹਾਂ। ਕੀ ਕਰਾਂ, ਕਰਤੇ ਨੂੰ ਇਵੇਂ ਹੀ ਮਨਜ਼ੂਰ ਹੈ।

(ਪੰਨਾ : 303)

ਮਨਮੁਖ ਕਿਵੇਂ ਕਾਮੀ ਹੋਣ ਕਰਕੇ ਇਸਤਰੀਆਂ ਦੇ ਪਿਛੇ ਲਗਦੇ ਹਨ ਉਸ ਦਾ ਹਵਾਲਾ ਗੁਰੂ ਜੀ ਨੇ ਇਸ ਪ੍ਰਕਾਰ ਦਿੱਤਾ ਹੈ :

ਮਨਮੁਖਾ ਕੇ ਸਿਰਿ ਜੋਰਾ ਅਮਰ ਹੈ ਨਿਤ ਦੇਵਹਿ ਭਲਾ।
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ।
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛ ਚਲਾ।
ਸਤਿਗੁਰ ਕੈ ਆਖੀਐ ਜੋ ਚਲੈ ਸੋ ਸਤੁ ਪੁਰਖੁ ਭਲ ਭਲਾ।

(ਪੰਨਾ : 304)

ਗੋਇੰਦਵਾਲ ਇਕ ਸੰਤ ਰਹਿੰਦਾ ਸੀ ਜੋ ਆਪਣੇ ਆਪ ਨੂੰ ਤਪਾ ਅਖਵਾਉਂਦਾ ਸੀ। ਪਿੰਡ ਦੀਆਂ ਤੇ ਆਸ ਪਾਸ ਦੀਆਂ ਜ਼ਨਾਨੀਆਂ ਵਿਚ ਉਸ ਦੀ ਬੜੀ ਮਾਨਤਾ ਸੀ, ਕਿਉਂਕਿ ਉਹ ਕਈਆਂ ਨੂੰ ਜੰਤਰ-ਮੰਤਰ ਤੇ ਤਾਵੀਜ਼ ਆਦਿ ਲਿਖ ਕੇ ਦੇਂਦਾ ਸੀ ਤੇ ਲੋਕ ਉਸ ਵਿਚ ਸ਼ਰਧਾ ਰਖਦੇ ਸਨ। ਜ਼ਨਾਨੀਆਂ ਦੇ ਕਹੇ ਉਨ੍ਹਾਂ ਦੇ ਮਰਦ ਵੀ ਇਸ ਤਪੇ ਦੀ ਬੜੀ ਮਾਨਤਾ ਕਰਦੇ ਸਨ। ਜਦ ਗੁਰੂ ਅਮਰ ਦਾਸ ਜੀ ਗੋਇੰਦਵਾਲ ਆਏ ਅਤੇ ਭਾਰੀ ਗਿਣਤੀ ਵਿਚ ਸੰਗਤਾਂ ਉਹਨਾਂ ਦੇ ਉਪਦੇਸ਼ ਸੁਣਨ ਲਗੀਆਂ ਤਾਂ ਇਹ ਤਪਾ ਅੰਦਰੋਂ ਅੰਦਰ ਬੜਾ ਖਿਝਣ ਲੱਗਾ ਅਤੇ ਈਰਖਾ ਦੀ ਅੱਗ ਨਾਲ ਸੜ ਕੇ ਸਵਾਹ ਹੋ ਗਿਆ। ਉਹ ਗੁਰੂ ਸਾਹਿਬ ਦੇ ਵਿਰੁਧ ਕਈ ਤਰ੍ਹਾਂ ਦਾ ਭੰਡੀ ਪ੍ਰਚਾਰ ਕਰਨ ਲੱਗਾ ਕਿ ਲੋਕ ਸੰਤਾਂ ਦੀ ਸੇਵਾ ਛਡ ਕੇ ਉਸ ਗ੍ਰਿਹਸਤੀ (ਗੁਰੂ ਅਮਰਦਾਸ) ਮਗਰ ਲਗ ਗਏ ਹਨ ਜੋ ਕਲ੍ਹ ਤਕ ਪਿੰਡ ਪਿੰਡ ਫਿਰ ਕੇ ਸੌਦਾ ਵੇਚਦਾ ਸੀ ਅਤੇ ਬੁੱਢੇ ਵਾਰੇ ਜਦ ਹੋਰ ਕੋਈ ਕੰਮ ਨਹੀਂ ਹੋ ਸਕਿਆ ਤਾਂ ਗੁਰੂ ਬਣ ਬੈਠਾ ਹੈ।

ਗੋਂਦਾ ਮਰਵਾਹਾ ਗੋਇੰਦਵਾਲ ਦਾ ਇਕ ਅਮੀਰ ਖੱਤਰੀ ਸੀ ਜਿਸ ਨੇ ਕਦੇ ਗੁਰੂ ਅੰਗਦ ਦੇਵ ਜੀ ਨੂੰ ਇਸ ਨਗਰ ਵਿਚ ਆਪਣੇ ਸਿੱਖ ਵਸਾਉਣ ਲਈ ਬੇਨਤੀ ਕੀਤੀ ਸੀ, ਕਿਉਂਕਿ ਇਥੋਂ ਦੇ ਖੋਜੇ ਮੁਸਲਮਾਨ ਹਿੰਦੂਆਂ ਨੂੰ ਤੰਗ ਕਰਦੇ ਸਨ। ਗੁਰੂ ਜੀ ਨੇ ਗੁਰੂ ਅਮਰ ਦਾਸ ਜੀ ਨੂੰ ਗੋਇੰਦਵਾਲ ਟਿਕਾਣਾ ਬਨਾਉਣ ਲਈ ਭੇਜਿਆ ਸੀ। ਪਹਿਲਾਂ ਤਾਂ ਗੋਂਦਾ ਮਰਵਾਹਾ ਗੁਰੂ ਅਮਰ ਦਾਸ ਜੀ ਦੇ ਹੱਕ ਵਿਚ ਰਿਹਾ, ਪਰ ਬਾਦ ਵਿਚ ਜਦ ਤਪਾ ਗੁਰੂ ਜੀ ਦਾ ਵਿਰੋਧੀ ਹੋ ਗਿਆ ਤਾਂ ਗੋਂਦੇ ਦੀ ਇਸਤਰੀ ਨੇ ਦਿਨ-ਰਾਤ ਗੁਰੂ ਜੀ ਦੇ ਵਿਰੁਧ ਗੋਂਦੇ

ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ, ਕਿਉਂਕਿ ਉਹ ਪੁਰਾਣੇ ਵਿਚਾਰਾਂ ਦੀ ਹੋਣ ਕਰਕੇ ਤਪੇ ਦੇ ਹੱਥਾਂ ਤੇ ਪਈ ਸੀ। ਸੋ ਗੋਂਦਾ ਵੀ ਆਪਣੀ ਘਰ ਵਾਲੀ ਦੇ ਆਖੇ ਲੱਗ ਕੇ ਗੁਰੂ ਜੀ ਨਾਲ ਈਰਖਾ ਕਰਨ ਲਗ ਪਿਆ। ਏਸੇ ਲਈ ਗੁਰੂ ਰਾਮ ਦਾਸ ਜੀ ਉਪਰੋਕਤ ਸਲੋਕ ਵਿਚ ਕਹਿੰਦੇ ਹਨ: "ਮਨਮੁਖਾਂ ਦੇ ਸਿਰ ਉਤੇ ਜ਼ਨਾਨੀਆਂ ਦਾ ਹੁਕਮ ਹੈ। ਉਹ ਉਹਨਾਂ ਦੇ ਆਖੇ ਲਗ ਕੇ ਉਹਨਾਂ ਨੂੰ ਚੰਗੇ ਚੰਗੇ ਪਦਾਰਥ ਲਿਆ ਕੇ ਦੇਂਦੇ ਹਨ। ਜਿਹੜੇ ਮਨੁੱਖ ਇਸਤਰੀਆਂ ਦੇ ਆਖੇ ਲਗ ਕੇ ਭੈੜੇ ਕੰਮ ਕਰਦੇ ਹਨ ਉਹ ਅਪਵਿੱਤਰ, ਬੇਅਕਲ ਤੇ ਮੂਰਖ ਹਨ। ਜਿਨ੍ਹਾਂ ਭੈੜੇ ਹਿਰਦੇ ਵਾਲਿਆਂ ਦੇ ਅੰਦਰ ਕਾਮ ਦਾ ਅਸਰ ਹੈ ਉਹ ਕਾਮੀ ਹੀ ਆਪਣੀਆਂ ਜ਼ਨਾਨੀਆਂ ਤੋਂ ਪੁਛ ਕੇ ਚਲਦੇ ਹਨ।" (ਪੰਨਾ 304)

ਇਸ ਤਪੇ ਦਾ ਤਾਲ-ਮੇਲ ਖਡੂਰ ਦੇ ਉਸ ਜੋਗੀ ਨਾਲ ਵੀ ਸੀ ਜੋ ਗੁਰੂ ਅੰਗਦ ਦੇਵ ਦਾ ਵਿਰੋਧੀ ਹੋ ਗਿਆ ਸੀ ਅਤੇ ਜਿਸ ਦੇ ਕਹੇ ਵਿਚ ਆ ਕੇ ਖਡੂਰ ਵਾਸੀਆਂ ਨੇ ਇਕ ਵੇਰ ਗੁਰੂ ਅੰਗਦ ਦੇਵ ਨੂੰ ਨਗਰ ਛੱਡਣ ਲਈ ਮਜਬੂਰ ਕਰ ਦਿੱਤਾ ਸੀ। ਓਸੇ ਤਰ੍ਹਾਂ ਗੋਇੰਦਵਾਲ ਦੇ ਇਸ ਤਪੇ ਨੇ ਵੀ ਗੋਂਦੇ ਦੀ ਪਤਨੀ ਨੂੰ ਆਪਣੇ ਨਾਲ ਗੰਢ ਕੇ ਗੁਰੂ ਜੀ ਦਾ ਵਿਰੋਧ ਸ਼ੁਰੂ ਕਰ ਦਿੱਤਾ ਸੀ। ਇਤਨੀ ਮਾਨਤਾ ਹੋਣ ਉਤੇ ਵੀ ਇਹ ਤਪਾ ਅੰਦਰੋਂ ਬੜਾ ਲੋਭੀ ਸੀ, ਜਿਸ ਦਾ ਉਲੇਖ ਗੁਰੂ ਰਾਮ ਦਾਸ ਜੀ ਨੇ ਇਸ ਸਲੋਕ ਰਾਹੀਂ ਕੀਤਾ ਹੈ:

ਅਗੋਂਦੇ ਸਤਭਾਉ ਨ ਦਿਚੇ ਪਿਛੋਂਦੇ ਆਖਿਆ ਕੰਮਿ ਨ ਆਵੈ।
ਅਧ ਵਿਚਿ ਫਿਰੈ ਮਨਮੁਖ ਵੇਚਾਰਾ ਗਲੀ ਕਿਉ ਸੁਖੁ ਪਾਵੈ।
ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ।
(ਪੰਨਾ : 305)

ਇਸ ਦਾ ਪ੍ਰਸੰਗ ਇਉਂ ਹੈ ਕਿ ਗੁਰੂ ਅਮਰ ਦਾਸ ਜੀ ਨੇ ਬਾਉਲੀ ਦੀ ਚੱਠ ਕੀਤੀ ਤਾਂ ਬੜਾ ਭਾਰੀ ਜਗ ਕੀਤਾ। ਇਸ ਜਗ ਵਿਚ ਸਾਰਿਆਂ ਨੂੰ ਨਿਓਤਾ ਦਿੱਤਾ। ਤਪੇ ਨੂੰ ਵੀ ਕਿਹਾ ਕਿ ਉਹ ਆ ਕੇ ਪ੍ਰਸ਼ਾਦ ਛਕ ਜਾਵੇ ਪਰ ਤਪੇ ਨੇ ਨਾਂਹ ਕਰ ਦਿੱਤੀ। ਗੁਰੂ ਜੀ ਨੇ ਜੇਠਾ ਜੀ ਦੇ ਹੱਥੀਂ ਸੁਨੇਹਾ ਭੇਜਿਆ ਕਿ ਤਪਾ ਪ੍ਰਸ਼ਾਦ ਛਕਣ ਲਈ ਆਵੇ ਤਾਂ ਇਕ ਮੋਹਰ ਦੱਛਣਾ ਮਿਲੇਗੀ। ਤਪੇ ਨੇ ਫੇਰ ਨਾਂਹ ਕਰ ਦਿੱਤੀ। ਤਪੇ ਦਾ ਇੱਕ ਚੇਲਾ ਆ ਕੇ ਪ੍ਰਸ਼ਾਦ ਛਕ ਗਿਆ ਤੇ ਇੱਕ ਮੁਹਰ ਦੱਛਣਾ ਵਜੋਂ ਲੈ ਗਿਆ। ਉਸ ਨੇ ਜਾ ਕੇ ਤਪੇ ਨੂੰ ਕਿਹਾ ਕਿ ਜੇ ਤੁਸੀਂ ਵੀ ਮੇਰੇ ਨਾਲ ਜਾਂਦੇ ਤਾਂ ਦੋ ਮੁਹਰਾਂ ਆਉਣੀਆਂ ਸਨ। ਇਹ ਸੁਣ ਕੇ ਤਪੇ ਦੇ ਮੂੰਹ ਵਿਚ ਪਾਣੀ ਭਰ ਆਇਆ। ਉਹ ਆਪ ਤਾਂ ਨਾ ਗਿਆ ਪਰ ਆਪਣੇ ਪੁੱਤਰ ਨੂੰ ਲੰਗਰ ਦੇ ਪਿਛਲੇ ਪਾਸੇ ਦੀ ਦੀਵਾਰ ਉਤੋਂ ਟਪਾ ਕੇ ਅੰਦਰ ਭੇਜ ਦਿੱਤਾ। ਕੰਧ ਉਤੋਂ ਛਾਲ ਮਾਰਨ ਕਰਕੇ ਲੜਕੇ ਦੀ ਇਕ ਲੱਤ ਵੀ ਟੁੱਟ ਗਈ। ਲੋਕਾਂ ਨੇ ਜਦ ਤਪੇ ਦੇ ਲੜਕੇ ਦੀ ਇਹ ਹਾਲਤ ਦੇਖੀ ਤਾਂ ਉਸ ਦੀ ਖਿੱਲੀ ਉਡਾਈ ਤੇ ਫਿਟਕਾਰਾਂ ਪਾਈਆਂ। ਇਸ ਨਾਲ ਤਪੇ ਦੀ ਬੜੀ ਬਦਨਾਮੀ ਹੋਈ। ਗੁਰੂ ਜੀ ਨੇ ਤਪੇ ਦੇ ਇਕ ਹੋਰ ਕੁਕਰਮ ਵੱਲ ਵੀ ਸੰਕੇਤ ਕੀਤਾ ਹੈ ਜੋ ਉਸ ਨੇ ਮਰਵਾਹੇ ਦੇ ਪੁੱਤਰ ਨਾਲ ਅੰਦਰ ਛੁਪ ਕੇ ਕੀਤਾ ਸੀ ਅਤੇ ਪਕੜਿਆ ਗਿਆ ਸੀ। ਇਸ ਬਾਰੇ ਗੁਰੂ ਜੀ ਦਾ ਸਲੋਕ ਇਸ ਪ੍ਰਕਾਰ ਹੈ:

"ਅਗੋਂਦੇ ਸਦਿਆ ਸਤੇ ਕੀ ਭਿਖਿਆ ਲਏ ਨਾਹੀ ਪਿਛੋਂਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚ ਬਹਾਲਿਆ। ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਿਰ ਹੈ ਗਾਲਿਆ। ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮ ਹਾਰਿਆ। ਭਾਈ ਏਹ ਤਪਾ ਨ ਹੋਵੀ ਬਗਲਾ ਹੈ ਬਹਿ ਸਾਧ ਜਨਾ ਵੀਚਾਰਿਆ।...... ਮਹਾਪੁਰਖਾਂ ਕੀ ਨਿੰਦਾ ਕਾ ਵੇਖ ਜਿ ਤਪੇ ਨੋ ਫਲੁ ਲਗਾ ਸਭ ਗਇਆ ਤਪੇ ਕਾ ਘਾਲਿਆ। ਬਾਹਰਿ ਬਹੈ ਪੰਚਾਂ ਵਿਚਿ ਤਪਾ ਸਦਾਏ। ਅੰਦਰਿ ਬਹੈ ਤਪਾ ਪਾਪ ਕਮਾਏ। ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰ ਵੇਖਾਲਿਆ।

(ਪੰਨਾ 315-16)

ਤਪਾ ਗੁਰੂ ਜੀ ਦਾ ਪੱਕਾ ਵੈਰੀ ਬਣ ਗਿਆ ਸੀ। ਗੁਰੂ ਜੀ ਨੂੰ ਗੋਇੰਦਵਾਲ ਤੋਂ ਕਢਾਉਣ ਲਈ ਉਸ ਨੇ ਗੋਂਦੇ ਦੇ ਪਰਿਵਾਰ ਉਤੇ ਬੁਰੀ ਤਰ੍ਹਾਂ ਪਣ੍ਹ ਪਾ ਲਿਆ। ਮਰਵਾਹੇ ਦੇ ਪੁੱਤਰ ਨੂੰ ਉਸ ਨੇ ਸਿਖਾਇਆ ਕਿ ਤੁਹਾਡੀ ਜ਼ਮੀਨ ਉਤੇ ਕਬਜ਼ਾ ਕਰਕੇ ਇਸ ਗੁਰੂ ਨੇ ਆਪਣਾ ਪਰਪੰਚ ਚਲਾ ਲਿਆ ਹੈ, ਇਸ ਲਈ ਉਸ ਨੂੰ ਏਥੋਂ ਕਢਣਾ ਚਾਹੀਦਾ ਹੈ। ਉਸ ਦੇ ਸਿਖੇ ਸਿਖਾਏ ਹੀ ਮਰਵਾਹੇ ਦੇ ਪੁੱਤਰ ਨੇ ਗੁਰੂ ਜੀ ਨੂੰ ਕਿਹਾ ਕਿ ਇਸ ਜ਼ਮੀਨ ਦਾ ਮਾਮਲਾ ਦਿਓ ਜਾਂ ਇਸ ਨੂੰ ਖਾਲੀ ਕਰ ਜਾਉ, ਕਿਉਂਕਿ ਜਿਸ ਜ਼ਮੀਨ ਉਤੇ ਤੁਸਾਂ ਬਾਉਲੀ ਬਣਾਈ ਹੈ ਉਹ ਸਾਡੀ ਜੱਦੀ ਭੋਂ ਹੈ। ਗੁਰੂ ਜੀ ਨੇ ਉਸ ਨੂੰ ਸਮਝਾਉਣ ਦਾ ਜਤਨ ਕੀਤਾ ਕਿ ਇਹ ਧਰਮ ਸਥਾਨ ਹੈ ਅਤੇ ਤੁਸੀਂ ਵੀ ਜੇ ਚਾਹੋ ਤਾਂ ਲੰਗਰ ਵਿਚ ਆ ਕੇ ਰੋਜ਼ ਪ੍ਰਸ਼ਾਦ ਛਕ ਸਕਦੇ ਹੋ। ਮਰਵਾਹੇ ਦੇ ਪੁੱਤਰ ਨੂੰ ਇਹ ਸੁਣ ਕੇ ਬੜਾ ਗੁੱਸਾ ਆਇਆ ਉਸ ਨੇ ਆਪਣੇ ਪਿਉ ਨਾਲ ਗੱਲ ਕੀਤੀ ਅਤੇ ਗੁਰੂ ਜੀ ਨੂੰ ਆਪਣੀ ਜ਼ਮੀਨ ਤੋਂ ਕਢਾਉਣ ਲਈ ਅਕਬਰ ਦੇ ਦਰਬਾਰ ਵਿਚ ਫ਼ਰਿਆਦੀ ਬਣ ਕੇ ਜਾਣ ਲਈ ਕਿਹਾ। ਮਰਵਾਹਾ ਆਪਣੇ ਨਾਲ ਇਕ ਨਫ਼ਰ (ਨੌਕਰ) ਨੂੰ ਲੈ ਕੇ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ। ਮੁਗਲਾਂ ਵੇਲੇ ਜਦ ਕੋਈ ਬੰਦਾ ਸ਼ਿਕਾਇਤ ਲੈ ਕੇ ਬਾਦਸ਼ਾਹ ਪਾਸ ਜਾਂਦਾ ਸੀ ਤਾਂ ਉਸ ਦੇ ਗਲੇ ਵਿਚ ਇਕ ਖਾਸ ਕਿਸਮ ਦਾ ਕਾਲਾ ਜੁੱਲਾ ਪਾਇਆ ਜਾਂਦਾ ਸੀ, ਜਿਸ ਤੋਂ ਬਾਦਸ਼ਾਹ ਉਸ ਦੇ ਹਾਜ਼ਰ ਹੋਣ ਦਾ ਭਾਵ ਸਮਝ ਲੈਂਦਾ ਸੀ। ਇਹ ਜੁੱਲਾ ਬਹੁਤਿਆਂ ਦੇ ਵਰਤਣ ਕਰਕੇ ਮੈਲਾ ਤੇ ਜੂਆਂ ਨਾਲ ਭਰਿਆ ਹੁੰਦਾ ਸੀ।

ਅਕਬਰ ਬਾਦਸ਼ਾਹ ਆਪਣੀਆਂ ਅੱਖਾਂ ਨਾਲ ਗੁਰੂ ਜੀ ਦੀ ਵਡਿਆਈ ਦੇਖ ਆਇਆ ਸੀ। ਉਸ ਨੂੰ ਪਤਾ ਸੀ ਕਿ ਇਹ ਲੋਕ ਗੁਰੂ ਜੀ ਨਾਲ ਲਾਗਤਬਾਜ਼ੀ ਕਰਦੇ ਹਨ। ਇਸ ਲਈ ਉਸ ਨੇ ਆਪਣੇ ਸਿਪਾਹੀਆਂ ਨੂੰ ਕਿਹਾ ਕਿ ਇਹਨਾਂ ਝੂਠੇ ਪਖੰਡੀਆਂ ਨੂੰ ਜੁੱਤੀਆਂ ਮਾਰੋ ਅਤੇ ਇਹਨਾਂ ਉਤੇ ਹੋਰ ਗੰਦ ਸੁਟੋ। ਗੁਰੂ ਜੀ ਹੇਠ ਲਿਖੇ ਸਲੋਕ ਵਿਚ ਕਹਿੰਦੇ ਹਨ ਕਿ ਕਿਵੇਂ ਉਹ ਬੇਮੁਖ ਮਰਵਾਹਾ ਆਪਣੇ ਨੌਕਰ ਸਮੇਤ ਜੁੱਤੀਆਂ ਖਾਂਦਾ ਹੋਇਆ ਘਰ ਮੁੜਿਆ। ਅੱਗੋਂ ਸੰਗਤ ਤੇ ਕੜਮਾਂ ਨੇ ਮੂੰਹ ਨਾ ਲਾਇਆ। ਤਦ ਉਸ ਦੀ ਵਹੁਟੀ ਤੇ ਭਤੀਜੀ ਆਈਆਂ ਤੇ ਉਹਨੂੰ ਘਰ ਲੈ ਗਈਆਂ :

"ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ।

ਪਾਸਿ ਨ ਦੇਇ ਕੋਈ ਬਹਿਣ ਜਗਤ ਮਹਿ ਗੂਹ ਪੜ ਸਗਵੀ ਮਲੁ ਲਾਇ ਮਨਮੁਖੁ ਆਇਆ। ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ। ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸੁਣ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰ ਆਇਆ। ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾਂ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ। ਹਲਤੁ ਪਲਤੁ ਦੋਵੈ ਗਏ ਨਿਤ ਭੂਖਾ ਕੂਕੇ ਤਿਹਾਇਆ।...ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਟਾਇਆ।"

(ਪੰਨਾ 306)

ਅਗਲੀ ਪਉੜੀ ਵਿਚ ਗੁਰੂ ਜੀ ਕਹਿੰਦੇ ਹਨ ਕਿ ਇਹ ਗੱਲ ਸੰਸਾਰ ਵਿਚ ਪ੍ਰਤੱਖ ਦਿਸ ਪੈਂਦੀ ਹੈ ਤੇ ਲੋਕ ਮੰਨ ਲੈਂਦੇ ਹਨ ਕਿ ਜੋ ਮੂਰਖ ਬੰਦੇ ਸੰਤ-ਜਨਾਂ ਨਾਲ ਟੱਕਰ ਲੈਂਦੇ ਹਨ ਉਹ ਸੁਖ ਨਹੀਂ ਪਾ ਸਕਦੇ। ਸੰਤ ਜਨ ਤਾਂ ਉਹਨਾਂ ਨੂੰ ਗੁਣ ਦੇਣਾ ਚਾਹੁੰਦੇ ਹਨ ਪਰ ਉਹ ਹੰਕਾਰ ਵਿਚ ਸੜਦੇ ਰਹਿੰਦੇ ਹਨ। ਜੇ ਧੁਰ ਤੋਂ ਹੀ ਉਹਨਾਂ ਦੇ ਮੰਦੇ ਭਾਗ ਲਿਖੇ ਹੋਏ ਹਨ ਤਾਂ ਉਹ ਵਿਚਾਰੇ ਕਰ ਵੀ ਕੀ ਸਕਦੇ ਹਨ।

(ਆਦਿ ਗ੍ਰੰਥ : 306)

ਸਤਿਗੁਰਾਂ ਨਾਲ ਜੋ ਵੈਰ-ਵਿਰੋਧ ਦਾ ਲੇਖਾ ਕਰਦਾ ਹੈ, ਉਸ ਦਾ ਲੋਕ-ਪਰਲੋਕ ਸਾਰਾ ਗਰਕ ਜਾਂਦਾ ਹੈ। ਉਹ ਹਲਕਾਏ ਕੁੱਤੇ ਵਾਂਗ ਦੰਦ ਪੀਂਹਦਾ, ਥੁੱਕਾਂ ਸੁਟਦਾ ਤੇ ਖਪਦਾ ਰਹਿੰਦਾ ਹੈ। ਉਹ ਮਾਇਆ ਇਕੱਠੀ ਕਰਨ ਦੇ ਚੱਕਰ ਵਿਚ ਰਹਿੰਦਾ ਹੈ, ਪਰ ਉਸ ਦਾ ਪਹਿਲਾਂ ਇਕੱਠਾ ਕੀਤਾ ਹੋਇਆ ਧਨ ਵੀ ਖੁਰਦ-ਬੁਰਦ ਹੋ ਜਾਂਦਾ ਹੈ। ਨਿਸ਼ਚਾ ਨਾ ਹੋਣ ਕਰਕੇ ਉਹ ਕੁਝ ਵੀ ਖੱਟ-ਖਰਚ ਨਹੀਂ ਸਕਦਾ। ਨਿਰਵੈਰ ਨਾਲ ਵੈਰ ਕਮਾ ਕੇ ਉਹ ਸਾਰੇ ਜਗਤ ਦਾ ਪਾਪ ਆਪਣੇ ਸਿਰ ਉਤੇ ਲੈਂਦਾ ਹੈ। ਨਿੰਦਿਆ ਕਰ ਕਰ ਕੇ ਉਸ ਦਾ ਮੂੰਹ ਦੁਖਣ ਲਗਦਾ ਹੈ। (ਬਹੁਤ ਬੋਲਣ ਨਾਲ) ਉਸ ਨੂੰ ਅੰਬ ਦਾ ਰੋਗ ਲਗਦਾ ਹੈ ਅਤੇ ਅੱਗੇ ਪਿਛੇ ਉਸ ਨੂੰ ਢੋਈ ਨਹੀਂ ਮਿਲਦੀ। ਜੇ ਉਹ ਸੋਨੇ ਨੂੰ ਹੱਥ ਪਾਵੇ ਤਾਂ ਊਹ ਸਵਾਹ ਹੋ ਜਾਂਦਾ ਹੈ। ਪਰ ਜੇ ਉਹ ਗੁਰੂ ਦੀ ਸ਼ਰਨ ਆਵੇ ਤਾਂ ਹੀ ਉਸ ਦੇ ਪਿਛਲੇ ਔਗਣ ਬਖਸ਼ੇ ਜਾਂਦੇ ਹਨ।... (ਆਦਿ ਗ੍ਰੰਥ : 307)

ਇਥੇ ਗੁਰੂ ਜੀ ਇਕ ਇਤਿਹਾਸਕ ਹਵਾਲਾ ਦੇਂਦੇ ਹਨ ਜਿਸ ਦਾ ਸੰਬੰਧ ਪਹਿਲੇ ਚਾਰ ਗੁਰੂਆਂ ਅਤੇ ਉਹਨਾਂ ਦੇ ਨਿੰਦਕਾਂ ਨਾਲ ਹੈ :

ਗੁਰਿ ਬਾਬੇ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ।
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ।
ਗੁਰਿ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ।
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ।

(ਆਦਿ ਗ੍ਰੰਥ : 307)

ਗਉੜੀ ਰਾਗ ਦੀ ਵਾਰ ਵਿਚ ਥਾਂ ਥਾਂ ਤੇ ਗੁਰੂ ਰਾਮ ਦਾਸ ਜੀ ਨੇ ਗੁਰੂ ਦੀ ਵਡਿਆਈ ਅਤੇ ਨਿੰਦਕਾਂ ਦੀ ਦੁਸ਼ਟਤਾ ਦੇ ਉਦਾਹਰਣ ਦਿੱਤੇ ਹਨ। ਸੱਚੇ ਝੂਠੇ ਬੰਦਿਆਂ

ਦਾ ਅੰਤਰ-ਨਿਖੇੜ ਕਰਦੇ ਹੋਏ ਗੁਰੂ ਜੀ ਦੱਸਦੇ ਹਨ ਕਿ ਸੱਚੇ ਤੇ ਝੂਠੇ ਬੰਦਿਆਂ ਦਾ ਜੀਵਨ-ਢੰਗ ਹੀ ਵਖਰਾ ਵਖਰਾ ਹੁੰਦਾ ਹੈ :

ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ।
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ।
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ।
(ਆਦਿ ਗ੍ਰੰਥ : 314)

ਗੁਰਸਿਖਾਂ ਨੂੰ ਸਤਿਗੁਰ ਦੀ ਵਡਿਆਈ ਹੀ ਚੰਗੀ ਲਗਦੀ ਹੈ :

ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ।
ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ।
ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ।

............

ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨ ਕੇ ਸਭਿ ਪਾਪ ਗਵਾਈ ।
(ਆਦਿ ਗ੍ਰੰਥ : 310)

ਗੁਰੂ ਜੀ ਮੁੜ ਮੁੜ ਉਹਨਾਂ ਲੋਕਾਂ ਦੀ ਵਡਿਆਈ ਕਰਦੇ ਹਨ ਜੋ ਗੁਰੂ ਦੇ ਸਿੱਖ ਹਨ। ਉਹ ਕਹਿੰਦੇ ਹਨ ਕਿ ਇਹਨਾਂ ਦੇ ਹਿਰਦੇ ਵਿਚ ਹਰਿ ਵੱਸਿਆ ਹੁੰਦਾ ਹੈ। 'ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ।...ਉਹ ਆਪ ਤਰੇ ਸਭ ਕੁਟੰਬ ਸਿਉ ਤਿਸ ਪਿਛੈ ਸਭ ਜਗਤੁ ਛਡਾਹਿ ।'

(ਪੰਨਾ : 310)

ਗੁਰੂ ਜੀ ਪੂਰੀ ਦ੍ਰਿੜਤਾ ਅਤੇ ਸੰਵੇਦਨਸ਼ੀਲਤਾ ਨਾਲ ਸਤਿਗੁਰ ਦਾ ਪੱਖ ਪੇਸ਼ ਕਰਦੇ ਹਨ :

ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ।
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ।
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧੰਨੁ ਸੁ ਜਨਨੀ ਜਿਨਿ ਗੁਰੂ ਜਾਇਆ ਮਾਇ । (ਪੰਨਾ : 310)

ਸਿਰਜਨਹਾਰ ਆਪ ਸਤਿਗੁਰ ਦੇ ਵੱਲ ਹੈ। ਇਸ ਲਈ ਸਤਿਗੁਰ ਦੀ ਵਡਿਆਈ ਤੱਕ ਕੋਈ ਨਹੀਂ ਪਹੁੰਚ ਸਕਦਾ। ਸਤਿਗੁਰ ਦੇ ਪਿਛੇ ਲਗ ਕੇ ਸਭ ਤਰ ਜਾਂਦੇ ਹਨ। ਪਰ ਜੋ ਸਤਿਗੁਰ ਦਾ ਮੰਦਾ ਚਿਤਵਦਾ ਹੈ ਉਹ ਕਰਤਾਰ ਦੀ ਕਰੋਪੀ ਦਾ ਸ਼ਿਕਾਰ ਹੁੰਦਾ ਹੈ :

ਸਤਿਗੁਰ ਪੁਰਖ ਅਗਮੁ ਹੈ ਜਿਸ ਅੰਦਰਿ ਹਰਿ ਉਰਿਧਾਰਿਆ ।
ਸਤਿਗੁਰ ਨੋ ਅਪੜਿ ਕੋਇ ਨ ਸਕਦੀ ਜਿਸੁ ਵਲਿ ਸਿਰਜਣਹਾਰਿਆ ।
ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲ ਕਟੰਕ ਮਾਰਿ ਵਿਡਾਰਿਆ ।
ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ।

ਜੋ ਮੰਦਾ ਚਿਤਵੈ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ।

(ਪੰਨਾ : 312)

ਨਿੰਦਕਾਂ ਪਾਸੋਂ ਹਰੀ ਲੇਖਾ ਮੰਗਦਾ ਤੇ ਉਹਨਾਂ ਨੂੰ ਬੜੀ ਵੱਡੀ ਸਜ਼ਾ ਦੇਂਦਾ ਹੈ। ਸੋ ਨਿੰਦਕ ਜਿਸ ਤਰ੍ਹਾਂ ਦਾ ਕਰਮ ਕਰਦਾ ਹੈ ਉਸ ਤਰ੍ਹਾਂ ਦਾ ਹੀ ਉਸ ਨੂੰ ਫਲ ਮਿਲਦਾ ਹੈ।...ਅਜਿਹੇ ਨਿੰਦਕਾਂ ਨਾਲੋਂ ਤਾਂ ਟੁਟੀ ਹੀ ਭਲੀ, ਜਿੰਨ੍ਹਾਂ ਦੇ ਅੰਦਰ ਮੋਹ-ਮਾਇਆ ਦਾ ਪਿਆਰ ਹੁੰਦਾ ਹੈ। ਉਹ ਕੂੜ ਹੀ ਉਚਰਦੇ ਤੇ ਕੂੜ ਦੀ ਕਮਾਈ ਕਰਦੇ ਹਨ।...ਪਰ ਭਗਤ ਜਨ ਜੋ ਕੁਝ ਮੁਖੋਂ ਬੋਲਦੇ ਹਨ ਉਹ ਬਚਨ ਸੱਚੇ ਹੁੰਦੇ ਹਨ ਤੇ ਸਾਰੇ ਲੋਕ ਉਹਨਾਂ ਦੀ ਗੱਲ ਸੁਣਦੇ ਹਨ। ਮੂਰਖ ਬੰਦੇ ਸੁਖ ਨਹੀਂ ਪਾ ਸਕਦੇ, ਕਿਉਂਕਿ ਉਹ ਸੰਤਾਂ ਨਾਲ ਆਢਾ ਲਾਉਂਦੇ ਹਨ। ਸੰਤ ਤਾਂ ਉਹਨਾਂ ਨੂੰ ਗੁਣ ਦੇਣਾ ਚਾਹੁੰਦੇ ਹਨ, ਪਰ ਉਹ ਹੰਕਾਰ ਵਿਚ ਸੜਦੇ ਰਹਿੰਦੇ ਹਨ। ਜਿਨ੍ਹਾਂ ਦੇ ਕਰਮ ਹੀ ਧੁਰ ਤੋਂ ਮਾੜੇ ਲਿਖੇ ਗਏ ਹੋਣ ਉਹ ਕਰ ਵੀ ਕੀ ਸਕਦੇ ਹਨ।...ਜਿਸ ਰੁਖ ਨੂੰ ਮੁਢ ਤੋਂ ਹੀ ਕਟਿਆ ਜਾਵੇ ਉਸ ਦੀਆਂ ਡਾਲੀਆਂ ਸੁਕ ਜਾਂਦੀਆਂ ਹਨ। ਉਹੀ ਹਾਲ ਇਹਨਾਂ ਦਾ ਹੁੰਦਾ ਹੈ।

(ਪੰਨਾ : 316-17)

ਅੱਡ ਅੱਡ ਗੱਦੀਆਂ ਲਗਾ ਕੇ ਆਪਣੀ ਸਿੱਖੀ ਸੇਵਕੀ ਬਨਾਉਣ ਵਾਲਿਆਂ ਤੋਂ ਵੀ ਗੁਰੂ ਜੀ ਸਿੱਖਾਂ ਨੂੰ ਖਬਰਦਾਰ ਕਰਦੇ ਹਨ ਤੇ ਕਹਿੰਦੇ ਹਨ ਜੇ ਕੋਈ ਅਜਿਹਾ ਬੰਦਾ ਸਿੱਖਾਂ ਨੂੰ ਆਪਣੇ ਪਿੱਛੇ ਲਗਾਉਣਾ ਚਾਹੇ, ਤਾਂ ਕੋਈ ਸਿੱਖ ਉਸ ਦੇ ਨੇੜੇ ਨਹੀਂ ਢੁਕੇਗਾ। ਹਾਂ, ਜਿਹੜਾ ਅਗਿਆਕਾਰੀ ਹੋ ਕੇ ਸਤਿਗੁਰ ਦੀ ਦਿਲ ਨਾਲ ਸੇਵਾ ਕਰਦਾ ਹੈ, ਉਸ ਦੇ ਅੱਗੇ ਸਿੱਖ ਸਿਰ ਸੁਟ ਕੇ ਕੰਮ ਕਰੀ ਜਾਣਗੇ, ਕਿਉਂਕਿ ਉਸ ਪਾਸੋਂ ਇਹ ਖਤਰਾ ਨਹੀਂ ਹੁੰਦਾ ਕਿ ਉਹ ਵਖਰੀ ਗੱਦੀ ਬਣਾ ਲਵੇਗਾ :

ਵਿਣ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ<br>
ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ। ਗੁਰ ਸਤਿਗੁਰ ਆਗੈ<br>
ਕੋ ਜੀਉ ਲਾਇ ਘਾਲੈ ਤਿਸੁ ਅਗੇ ਗੁਰਸਿਖ ਕਾਰ ਕਮਾਵੈ।<br>
ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ।

(ਪੰਨਾ : 317)

ਇਸ ਵਾਰ ਵਿਚ ਇਕ ਪਾਸੇ ਸਤਿਗੁਰ, ਸੰਗਤ, ਬਾਣੀ, ਸੱਚੇ ਸੇਵਕ ਤੇ ਗੁਰਮੁਖ ਦੀ ਰਹਿਣੀ-ਬਹਿਣੀ ਦੀ ਵਿਆਖਿਆ ਤੇ ਉਹਨਾਂ ਦਾ ਗੁਣ-ਗਾਣ ਕੀਤਾ ਗਿਆ ਹੈ। ਦੂਜੇ ਪਾਸੇ ਨਿੰਦਕਾਂ, ਦੁਸ਼ਟਾਂ, ਕੂੜਿਆਰਾਂ, ਗੁਰੂਦੋਖੀਆਂ, ਪਖੰਡੀਆਂ, ਦੁਰਮਤੀਆਂ, ਭੇਖੀਆਂ, ਚੁਗਲਖੋਰਾਂ, ਗਲ-ਫਰੋਸ਼ਾ ਤੇ ਮਨਮੁਖਾਂ ਦੀ ਬੜੇ ਕਰੜੇ ਸ਼ਬਦਾਂ ਵਿਚ ਆਲੋਚਨਾ ਕੀਤੀ ਗਈ ਹੈ। ਇਸ ਦੇ ਨਾਲ ਇਹ ਵੀ ਕਿਹਾ ਗਿਆ ਹੈ ਕਿ ਇਹ ਕੋਈ ਇਤਫਾਕੀਆ ਜਾਂ ਸਾਧਾਰਨ ਜਿਹੀਆਂ ਗੱਲਾਂ ਨਹੀਂ, ਸਗੋਂ 'ਬ੍ਰਹਮ ਵਿਚਾਰ' ਹਨ। ਇਹ ਅਟੱਲ ਸਚਾਈਆਂ 'ਹਰਿ ਕੀਆ ਬਾਤਾਂ' ਹਨ, ਕਿਉਂਕਿ 'ਇਹ ਅਖਰੁ ਤਿਨਿ ਆਖਿਆ ਜਿਨ ਜਗਤ ਸਭ ਉਪਾਇਆ। 'ਹਰੀ ਨੂੰ ਵੀ ਇਹੀ ਮਨਜ਼ੂਰ ਹੈ ਕਿ 'ਹਰਿ ਬਾਤਾਂ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ।' ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਸਾਹਮਣੇ ਵਾਪਰੀਆਂ ਹੋਈਆਂ

ਘਟਨਾਵਾਂ ਨੂੰ ਗੁਰਬਾਣੀ ਦੇ ਸਿਧਾਂਤਾਂ ਅਨੁਸਾਰ ਪੁਰਖ ਕੇ ਉਹਨਾਂ ਨੂੰ ਅਟੱਲ ਸਚਾਈਆਂ ਦੇ ਰੂਪ ਵਿਚ ਪੇਸ਼ ਕੀਤਾ ਹੈ ।

'ਛੱਕੇ ਛੰਤ' ਵਿਚ ਗੁਰੂ ਜੀ ਨੇ ਇਹ ਦੱਸਿਆ ਹੈ ਕਿ ਇਹ ਕੋਈ ਨਵੀਂ ਜਾਂ ਅਲੋਕਾਰੀ ਗੱਲ ਨਹੀਂ ਹੈ । ਇਤਿਹਾਸ ਵਿਚ ਪਹਿਲਾਂ ਵੀ ਇਉਂ ਹੁੰਦਾ ਆਇਆ ਹੈ । ਹਰ ਜੁਗ ਵਿਚ ਭਗਤ ਪੈਦਾ ਹੁੰਦੇ ਰਹੇ ਹਨ, ਦੂਜੇ ਪਾਸੇ ਇਹਨਾਂ ਦੇ ਵਿਰੋਧੀ । ਆਖਰ ਸੱਚ ਦੀ ਹੀ ਜਿੱਤ ਹੁੰਦੀ ਰਹੀ ਹੈ । ਇਤਿਹਾਸ ਇਸ ਦਾ ਗਵਾਹ ਹੈ :

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ।
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦ ਤਰਾਇਆ ।
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖ ਲਾਇਆ ।
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ।

(ਪੰਨਾ : 451)

ਤੁਖਾਰੀ ਰਾਗ ਵਿਚ ਗੁਰੂ ਜੀ ਨੇ ਆਪਣੇ ਜੀਵਨ ਦੀ ਇਕ ਇਤਿਹਾਸਕ ਯਾਤਰਾ ਬਿਆਨ ਕੀਤੀ ਹੈ, ਜਦ ਗੁਰੂ ਅਮਰ ਦਾਸ ਜੀ ਦੇ ਨਾਲ ਉਹ ਆਪ, ਬੀਬੀ ਭਾਨੀ ਅਤੇ ਕੁਝ ਸਿੱਖ ਹਰਿਦਵਾਰ ਦੀ ਯਾਤਰ ਨੂੰ ਗਏ ਸਨ । ਇਸ ਯਾਤਰਾ ਦਾ ਕੁਝ ਬਿਆਨ ਪਹਿਲਾਂ ਵੀ ਹੋ ਚੁਕਾ ਹੈ ।

ਗੁਰੂ ਅੰਗਦ ਦੇਵ ਜੀ ਨਾਲ ਮੇਲ ਹੋਣ ਤੋਂ ਪਹਿਲਾਂ ਗੁਰੂ ਅਮਰ ਦਾਸ ਜੀ 19 ਵਾਰੀ ਤੀਰਥਾਂ ਦੀ ਯਾਤਰਾ ਕਰ ਚੁਕੇ ਸਨ ਪਰ ਗੁਰੂ ਜੀ ਨਾਲ ਮੇਲ ਹੋਣ ਦੇ ਬਾਅਦ ਤੀਰਥ-ਯਾਤਰਾ ਦੀ ਕੋਈ ਲੋੜ ਹੀ ਨਹੀਂ ਸੀ ਰਹੀ, ਕਿਉਂਕਿ ਗੁਰੂ ਤੋਂ ਵੱਡਾ ਹੋਰ ਤੀਰਥ ਕੀ ਹੋ ਸਕਦਾ ਹੈ । ਗੁਰਵਾਕ ਅਨੁਸਾਰ "ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤ ਨਾਤੈ ਮਲ ਜਾਏ ।" ਸੋ ਇਹ ਯਾਤਰਾ ਲੋਕਾਂ ਦੇ ਉਧਾਰ ਦੀ ਖਾਤਰ ਕੀਤੀ ਗਈ ਸੀ । ਰਸਤੇ ਵਿਚ ਭੇਵਾ, ਕੁਰੂਕਸ਼ੇਤਰ ਤੇ ਹਰਿਦਵਾਰ ਵਿਖੇ ਆਪ ਦੀ ਭੇਟ-ਵਾਰਤਾ ਪੰਡਤਾਂ, ਜੋਗੀਆਂ, ਸੰਨਿਆਸੀਆਂ, ਛੇ ਦਰਸ਼ਨ ਤੇ ਮਤ-ਮਤਾਂਤਰ ਦੇ ਉਪਾਸਕਾਂ ਨਾਲ ਹੋਈ । ਇਹਨਾਂ ਗੋਸ਼ਟੀਆਂ ਦਾ ਮਹੱਤਵ ਦੱਸਦੇ ਹੋਏ ਗੁਰੂ ਰਾਮ ਦਾਸ ਜੀ ਇਸ ਯਾਤਰਾ ਨੂੰ "ਗੋਸ਼ਟ ਢੋਆ" ਕਹਿੰਦੇ ਹਨ, ਕਿਉਂਕਿ ਜੋ ਲੋਕ ਇਸ ਯਾਤਰਾ ਵਿਚ ਸ਼ਾਮਲ ਹੋਏ ਜਾਂ ਜਿਨ੍ਹਾਂ ਨੂੰ ਵੀ ਤੀਜੇ ਗੁਰੂ ਜੀ ਦੇ ਵਿਚਾਰ ਸੁਣਨ ਦਾ ਅਵਸਰ ਮਿਲਿਆ, ਉਹਨਾਂ ਨੇ ਕਰਮ-ਕਾਂਡ, ਬੁਤ-ਪੂਜਾ ਜਾਂ ਤੀਰਥ-ਅਸ਼ਨਾਨ ਬਾਰੇ ਆਪਣੇ ਪੁਰਾਣੇ ਵਿਚਾਰ ਤਿਆਗ ਕੇ ਗੁਰੂ ਦੇ ਵਿਚਾਰਾਂ ਨੂੰ ਗ੍ਰਹਿਣ ਕਰ ਲਿਆ ਅਤੇ ਸੱਚ ਦੇ ਧਾਰਣੀ ਬਣੇ :

ਤੀਰਥ ਉਦਮੁ ਸਤਿਗੁਰ ਕੀਆ ਸਭ ਲੋਕ ਉਧਰਣ ਅਰਥਾ ।
ਮਾਰਗ ਪੰਥਿ ਚਲੇ ਗੁਰ ਸਤਿਗੁਰ ਸੰਗ ਸਖਾ ।

..................

ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟ ਢੋਆ ।

(ਪੰਨਾ : 1116)

ਗੁਰੂ ਜੀ ਨੂੰ ਯਾਤਰਾ ਉਤੇ ਜਾਂਦੇ ਦੇਖ ਕੇ ਰਸਤੇ ਵਿਚ ਹੋਰ ਕਈ ਲੋਕ ਉਹਨਾਂ ਨਾਲ

ਸ਼ਾਮਲ ਹੁੰਦੇ ਗਏ । ਇਸ ਨਾਲ ਉਹਨਾਂ ਨੂੰ ਇਹ ਲਾਭ ਵੀ ਹੋਇਆ ਕਿ ਗੁਰੂ ਜੀ ਦੇ ਨਾਲ ਹੋਣ ਕਾਰਣ ਉਹਨਾਂ ਨੂੰ ਜਜ਼ੀਆ ਨਾ ਦੇਣਾ ਪਿਆ । ਗੋਸ਼ਟੀਆਂ ਦੇ ਕਾਰਨ ਆਤਮਕ ਲਾਭ ਵੀ ਹੋਇਆ ਅਤੇ ਯਾਤਰਾ ਦਾ ਮਨੋਰੰਜਨ ਵੀ । ਗੁਰੂ ਜੀ ਨਾਲ ਇਤਨੀ ਭਾਰੀ ਸੰਗਤ ਦੇਖ ਕੇ ਜ਼ਕਾਤੀਆਂ ਨੂੰ ਜ਼ਕਾਤ ਲੈਣ ਦੀ ਹਿੰਮਤ ਹੀ ਨਾ ਹੋਈ :

ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ।
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ।
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ।
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ । (ਪੰਨਾ : 1117)

ਜੇਠਾ ਜੀ ਦਾ ਮੇਲ ਗੁਰੂ ਅਮਰ ਦਾਸ ਜੀ ਨਾਲ ਕਿਸ ਹਾਲਤ ਵਿਚ ਹੋਇਆ ਸੀ ਅਤੇ ਸੱਚੇ ਗੁਰੂ ਨਾਲ ਮੇਲ ਦਾ ਸਦਕਾ ਉਹ ਕਿਸ ਹਾਲਤ ਤੋਂ ਕਿਥੇ ਜਾ ਪਹੁੰਚੇ ਸਨ । ਇਸ ਦਾ ਪਤਾ ਰਾਗ ਗਉੜੀ ਵਿਚ ਲਿਖੀਆਂ ਆਪਣੀਆਂ ਉਹਨਾਂ ਤੁਕਾਂ ਤੋਂ ਮਿਲਦਾ ਹੈ ਜਿੰਨ੍ਹਾਂ ਵਿਚ ਆਪ ਗੁਰੂ ਜੀ ਪ੍ਰਤੀ ਕਿਰਤਗਤਾ ਦਸਦੇ ਹੋਏ ਕਹਿੰਦੇ ਹਨ ਕਿ ਕਿਵੇਂ ਗੁਰੂ ਜੀ ਨੇ ਰੁਲਦੇ ਫਿਰਦੇ ਕੀੜਿਆਂ ਨੂੰ ਵੀ ਉੱਚੀ ਪਦਵੀ ਦੇ ਕੇ ਵਡਿਆਇਆ :

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾਂ ਸਾ ਬਿਧਿ ਤੁਮ ਹਰਿ ਜਾਣਹੁ ਆਪੇ ।
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ।
(ਪੰਨਾ : 167)

ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਕੇ ਜੇਠਾ ਜੀ ਨੇ ਜੋ ਘਾਲ–ਕਮਾਈ ਕੀਤੀ ਅਤੇ ਜਿਸ ਆਤਮਕ ਤੇ ਸਮਾਜਕ ਵਡਿਆਈ ਦੇ ਪਾਤਰ ਉਹ ਬਣੇ, ਇਸ ਦਾ ਗਿਆਨ ਆਪ ਦੀ ਰਚੀ ਬਾਣੀ ਤੋਂ ਭਲੀ-ਭਾਂਤ ਹੋ ਜਾਂਦਾ ਹੈ । ਏਥੇ ਹੀ ਆਪ ਦੀ ਕੁੜਮਾਈ ਤੇ ਫੇਰ ਸ਼ਾਦੀ ਵੀ ਹੋਈ । ਗੁਰਬਾਣੀ ਵਿਚ ਵੀ ਜੀਵਨ ਦਾ ਆਦਰਸ਼ ਪਰਮੇਸ਼ਰ–ਪਤੀ ਨਾਲ ਜੀਵ-ਇਸਤਰੀ ਦਾ ਮੇਲ ਮੰਨਿਆ ਗਿਆ ਹੈ । ਇਸ ਮੇਲ ਨੂੰ ਮੁਕੰਮਲ ਕਰਨ ਲਈ ਜੀਵਨ ਵਿਚ ਕੀਤੀ ਤਿਆਰੀ ਨੂੰ ਕੁੜਮਾਈ, ਲਗਨ, ਲਾਵਾਂ ਆਦਿ ਅਲੰਕਾਰਾਂ ਦੀ ਵਰਤੋਂ ਕਰਕੇ ਆਪ ਨੇ ਦੱਸਿਆ ਹੈ ਕਿ ਕਿਵੇਂ ਗੁਰੂ ਦੇ ਮੇਲ ਦਵਾਰਾ ਸਰੀਰ ਰੂਪੀ ਸੇਜ ਆਰਾਮ ਵਾਲੀ ਹੋ ਜਾਂਦੀ ਹੈ । ਗਰਬਾਣੀ ਦਵਾਰਾ ਵਿਆਖਿਆ ਗਿਆ ਹਰੀ-ਪਤੀ ਦਾ ਸੰਕਲਪ ਸਰੀਰ ਨੂੰ ਆਰਾਮ ਦੇਣ ਲਗਦਾ ਹੈ ਤੇ ਬਾਣੀ ਤੋਂ ਜੋ ਤੱਤ-ਗਿਆਨ ਮਿਲਦਾ ਹੈ ਉਸ ਨਾਲ ਹਰੀ ਦੇ ਮੇਲ ਦੀਆਂ ਮੌਜਾਂ ਮਾਣੀਆਂ ਜਾਂਦੀਆਂ ਹਨ । ਇਕ ਥਾਂ ਆਪ ਨੇ ਗੁਰੂ ਨੂੰ ਕੁੜਮ ਵੀ ਕਿਹਾ ਹੈ, ਕਿਉਂਕਿ ਉਹ ਜੀਵ-ਰੂਪ ਇਸਤਰੀ ਤੇ ਈਸ਼ਵਰ ਦਾ ਮੇਲ ਕਾਰਣ ਵਾਲਾ ਹੈ ।[1] ਇਸ ਮੇਲ ਰਾਹੀਂ ਜਨਮ ਜਨਮ ਦੇ ਵਿਛੜੇ ਮਿਲਦੇ ਹਨ । ਜਦ ਲਗਨ ਕਢਾਇਆ ਜਾਂਦਾ ਹੈ ਤਾਂ ਜੀਵ-ਰੂਪੀ ਇਸਤਰੀ ਦਾ ਮਨ ਉਤਸ਼ਾਹ ਨਾਲ ਭਰ ਜਾਂਦਾ ਹੈ । ਇਸ ਅਵਸਥਾ ਤੋਂ ਸ਼ੁਰੂ

1. ਸਤ ਸੰਤੋਖ ਕਰ ਭਾਉ ਕੁੜਮ ਕੁੜਮਾਈ ਆਇਆ ਰਾਮ । (ਪੰਨਾ 773)

ਹੋ ਕੇ, ਨਿਵ੍ਰਿਤੀ ਤੋਂ ਪ੍ਰਵ੍ਰਿਤੀ ਦੀਆਂ ਪੌੜੀਆਂ ਤੈ ਕਰਦੇ ਹੋਏ, ਚਾਰ ਲਾਵਾਂ ਦੀ ਰਚਨਾ ਰਾਹੀਂ, ਆਪ ਨੇ ਇਹ ਦੱਸਿਆ ਹੈ ਕਿ ਇਸਤਰੀ ਪੁਰਸ਼ ਦੀ ਵਿਆਹੁਤਾ ਜ਼ਿੰਦਗੀ ਕਿਵੇਂ ਹਰੀ ਤੇ ਆਤਮਾ ਦੇ ਮੇਲ ਦੇ ਨਮੂਨੇ ਉਤੇ ਢਲਣੀ ਹੈ। ਕੁੜਮਾਈ, ਲਗਨ ਘੋੜੀ ਤੇ ਲਾਵਾਂ ਦੇ ਅਲੰਕਾਰਾਂ ਦੀ ਵਰਤੋਂ ਕਰਕੇ ਰਚੀ ਹੋਈ ਆਪ ਦੀ ਬਾਣੀ ਵਿਚ ਵੀ ਜੀਵਨ ਤੇ ਰਚਨਾ ਦੇ ਸੁਮੇਲ ਨੂੰ ਅਟਲ ਸਚਾਈ ਦਾ ਅਧਿਆਤਮਕ ਰੂਪ ਪ੍ਰਾਪਤ ਹੋਇਆ ਹੈ।

ਜੀਵਨ ਤੇ ਰਚਨਾ ਦਾ ਅਜਿਹਾ ਸੁਮੇਲ ਉਸ ਸਮੇਂ ਵੀ ਮਿਲਦਾ ਹੈ ਜਦ ਗੁਰੂ ਰਾਮ ਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਦੇਣ ਦਾ ਐਲਾਨ ਕੀਤਾ। ਉਸ ਸਮੇਂ ਪ੍ਰਿਥੀ ਚੰਦ ਬਹੁਤ ਘਬਰਾਇਆ ਅਤੇ ਆਪਣੇ ਪਿਤਾ ਜੀ ਨਾਲ ਝਗੜਨ ਲਗਾ। ਏਸੇ ਪ੍ਰਸੰਗ ਵਿਚ ਆਪ ਨੇ ਇਹ ਸ਼ਬਦ ਉਚਾਰਿਆ :

ਕਾਹੇ ਪੂਤ ਝਗਰਤ ਹਉ ਸੰਗਿ ਬਾਪ।
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ। ਰਹਾਉ।
ਜਿਸੁ ਧਨ ਕਾ ਤੁਮ ਗਰਬ ਕਰਤ ਹਉ ਸੋ ਧਨ ਕਿਸਹਿ ਨ ਆਪ।
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛਤਾਪ।

(ਪੰਨਾ : 1200)

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਨੇ ਕਿਸ ਤਰ੍ਹਾਂ ਆਪਣੇ ਸਮੇਂ ਦੀਆਂ ਕੁਝ ਮਹੱਤਵਪੂਰਨ ਘਟਨਾਵਾਂ ਨੂੰ ਲੋਕ-ਹਿੱਤ ਦੀ ਖਾਤਰ ਆਪਣੀ ਰਚੀ ਹੋਈ ਬਾਣੀ ਵਿਚ ਪੇਸ਼ ਕੀਤਾ ਅਤੇ ਗੁਰਬਾਣੀ ਦੇ ਆਸ਼ੇ ਨਾਲ ਵੀ ਇਸ ਦਾ ਪੂਰਾ ਤਾਲ-ਮੇਲ ਕਾਇਮ ਰਖਿਆ। ਇਹ ਆਪ ਦੀ ਕਾਵਿ-ਕੌਸ਼ਲਤਾ ਦਾ ਇਕ ਹੋਰ ਵਿਸ਼ੇਸ਼ ਲਛਣ ਹੈ।

## ਅਧਿਆਇ ਪੰਜਵਾਂ
# ਭੱਟਾਂ ਦੀ ਨਜ਼ਰ ਵਿਚ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਵਈਏ ਮਹਲੇ ਚੌਥੇ ਕੇ' ਦੇ ਸਿਰਲੇਖ ਹੇਠ ਗੁਰੂ ਰਾਮ ਦਾਸ ਜੀ ਦੀ ਉਸਤਤ ਵਿਚ ਰਚੇ ਹੋਏ ਸੱਠ ਸਵਈਏ ਮਿਲਦੇ ਹਨ। ਇਹਨਾਂ ਦੇ ਲੇਖਕਾਂ ਵਿਚ ਭੱਟ ਕਲ੍ਯਸਹਾਰ (ਕਲ੍ਯ) ਦੇ ਤੇਰਾਂ, ਨਲ੍ਯ ਦੇ ਸੋਲਾਂ, ਗਯੰਧ ਦੇ ਤੇਰਾਂ, ਮਥਰਾ ਦੇ ਸੱਤ, ਬਲ੍ਯ ਦੇ ਪੰਜ, ਕੀਰਤ ਦੇ ਚਾਰ ਅਤੇ ਸਲ੍ਯ ਦੇ ਦੋ ਸਵਈਏ ਹਨ।

ਗੁਰਬਾਣੀ ਵਿਚ ਭਾਵੇਂ ਸਿਧਾਂਤਕ ਤੌਰ ਤੇ ਪਰਮਾਤਮਾ ਨੂੰ ਨਿਰਗੁਣ ਰੂਪ ਵਿਚ ਪੇਸ਼ ਕੀਤਾ ਗਿਆ ਹੈ ਪਰ ਨਿਰਗੁਣ ਵਿਚਾਰਧਾਰਾ ਦੇ ਕਈ ਅਨੁਯਾਈ ਵੀ ਪਰਮਾਤਮਾ ਨੂੰ ਗੁਰੂ ਰੂਪ ਵਿਚ ਵੇਖਣ ਤੇ ਧਿਆਉਣ ਦਾ ਜਤਨ ਕਰਦੇ ਹਨ। ਭੱਟ ਕਵੀ ਅਜਿਹੇ ਸ਼ਰਧਾਲੂਆਂ ਦੀ ਭਾਵਨਾ ਨੂੰ ਹੀ ਮੁੱਖ ਰਖਦੇ ਹੋਏ, ਨਿੱਜੀ ਵਿਸ਼ਵਾਸਾਂ, ਪੁਰਾਤਨ ਇਤਿਹਾਸਕ ਤੇ ਮਿਥਿਹਾਸਕ ਸੰਕਲਪਾਂ ਦਾ ਆਸਰਾ ਲੈ ਕੇ, ਆਪਣੇ ਸਮੇਂ ਵਿਚ ਫੈਲੀ ਗੁਰੂ ਸ਼ਰਧਾ ਨੂੰ ਇਸ ਬਾਣੀ ਵਿਚ ਵਿਅਕਤ ਕਰਦੇ ਹਨ। ਏਥੇ ਉਹ ਚੇਤੰਨ ਤੌਰ ਤੇ ਗੁਰੂਆਂ ਦੇ ਵਿਅਕਤਿਤਵ ਨੂੰ ਇਤਿਹਾਸਕ ਪੱਖ ਤੋਂ ਨਹੀਂ, ਸਗੋਂ ਲੋਕ-ਮਾਨਸ ਵਿਚ ਵਿਚਰਦੀ ਗੁਰੂਆਂ ਪ੍ਰਤੀ ਸ਼ਰਧਾ ਨੂੰ ਸਾਹਮਣੇ ਰਖ ਕੇ, ਗੁਰੂ-ਵਿਅਕਤੀਆਂ ਦੇ ਦੈਵੀ ਗੁਣਾਂ ਦੇ ਸੁਹਲੇ ਗਾਉਂਦੇ ਹਨ, ਗੁਰੂਆਂ ਨੂੰ ਹਰੀ ਦਾ ਰੂਪ ਦੱਸਦੇ ਹੋਏ ਉਹਨਾਂ ਦਾ ਜੱਸ ਕਰਦੇ ਹਨ।

ਜਦ ਗੁਰੂ ਅਰਜਨ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਬਾਣੀ ਇਕੱਤਰ ਕਰ ਰਹੇ ਸਨ ਤਾਂ ਇਹ ਭੱਟ ਵੀ ਆਪਣੀ ਰਚਨਾ ਲੈ ਕੇ ਉਹਨਾਂ ਦੇ ਪਾਸ ਪੁਜੇ। ਗੁਰੂ ਵਿਅਕਤੀਆਂ ਬਾਰੇ ਰਚੇ ਹੋਏ ਇਹਨਾਂ 123 ਸਵੱਯਾਂ ਵਿਚੋਂ ਸੱਠ ਗੁਰੂ ਰਾਮ ਦਾਸ ਜੀ ਬਾਰੇ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਚੌਥੇ ਗੁਰੂ ਜੀ ਦੇ ਜੀਵਨ-ਕਾਲ ਵਿਚ ਹੀ ਉਹਨਾਂ ਦਾ ਜੱਸ ਚਾਰੇ ਪਾਸੇ ਫੈਲ ਚੁਕਾ ਸੀ। ਭੱਟ ਕਵੀ ਗੁਰੂ ਦੀ ਸੰਗਤ ਦੇ ਸਾਧਾਰਨ ਸ਼ਰਧਾਲੂਆਂ ਵਾਂਗ ਹੀ ਆਪਣੇ ਆਪ ਨੂੰ ਗੁਰੂ ਦੀ ਹਜੂਰੀ ਵਿਚ ਪੇਸ਼ ਕਰਦੇ ਹੋਏ ਆਪਣੀ ਬਾਣੀ ਵਿਚ ਉਹਨਾਂ ਦੀ ਵਡਿਆਈ ਕਰਦੇ ਹਨ :

ਹਮ ਅਵਗੁਣਿ ਭਰੇ ਏਕ ਗੁਣ ਨਾਹੀ।
ਅੰਮ੍ਰਿਤ ਛਾਡਿ ਬਿਖੈ ਬਿਖੁ ਖਾਈ।
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ।
ਇਕ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ।
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ।

(ਆਦਿ ਗ੍ਰੰਥ : 1406)

ਭੱਟਾਂ ਦੀ ਬਾਣੀ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿਸੇ ਵੀ ਗੁਰੂ ਦੀ ਵਡਿਆਈ ਕਰਦੇ ਹੋਏ ਉਸ ਗੁਰੂ ਦੀ ਜੋਤ ਦਾ ਸਿਲਸਿਲਾ ਪਹਿਲੇ ਗੁਰੂਆਂ ਨਾਲ ਜੋੜਦੇ ਹਨ ਅਤੇ ਇਸ ਤਰ੍ਹਾਂ ਗੁਰੂਆਂ ਨੂੰ ਇਕੋ ਜੋਤ ਦਾ ਰੂਪ ਦੱਸਣ ਵਾਲੇ ਸਭ ਤੋਂ ਪਹਿਲੇ ਵਿਆਖਿਆਕਾਰਾਂ ਵਿਚ ਸ਼ਾਮਲ ਹੁੰਦੇ ਹਨ। ਅਜਿਹੇ ਪਹਿਲੇ ਵਿਆਖਿਆਕਾਰਾਂ ਵਿਚ ਅਸੀਂ ਗੁਰੂ ਰਾਮ ਦਾਸ, ਭਾਈ ਗੁਰਦਾਸ ਅਤੇ ਭੱਟ ਕਵੀਆਂ ਨੂੰ ਗਿਣ ਸਕਦੇ ਹਾਂ। ਭਾਈ ਗੁਰਦਾਸ ਨੇ ਕਿਹਾ ਹੈ ਕਿ ਗੁਰੂ ਰਾਮ ਦਾਸ ਆਪਣੇ ਆਤਮਕ ਤੇ ਮਾਨਸਿਕ ਗੁਣਾਂ ਵਿਚ ਗੁਰੂ ਅਮਰਦਾਸ, ਗੁਰੂ ਅੰਗਦ ਤੇ ਗੁਰੂ ਨਾਨਕ ਦੇ ਸਮਾਨ ਹਨ :

"ਪਿਓ ਦਾਦੇ ਜੇਵੇਹਿਆ ਪੜਦਾਦੇ ਪਰਵਾਣ ਪੜੋਤਾ।" (ਵਾਰ 24)

ਭਾਈ ਗੁਰਦਾਸ ਜੋ ਆਪ ਦੀ ਗੁਰਿਆਈ ਤੋਂ ਬਾਅਦ ਵਧਾਈ ਦੇਣ ਲਈ ਆਗਰੇ ਤੋਂ ਗੋਇੰਦਵਾਲ ਆਏ, ਇਤਨੇ ਪ੍ਰਭਾਵਤ ਹੋਏ ਕਿ ਉਹਨਾਂ ਨੇ ਆਪ ਦੇ ਨਿਕਟ-ਵਰਤੀਆਂ ਵਿਚ ਸ਼ਾਮਲ ਹੋ ਕੇ ਸਾਰਾ ਜੀਵਨ ਗੁਰੂ-ਘਰ ਦੀ ਸੇਵਾ ਨੂੰ ਅਰਪਨ ਕਰ ਦਿੱਤਾ।[1] ਭਾਈ ਨੰਦ ਲਾਲ ਨੇ ਗੁਰੂ ਰਾਮ ਦਾਸ ਨੂੰ "ਖਲਕਤ ਦਾ ਸਿਰਤਾਜ ਅਤੇ ਸਿਦਕ ਤੇ ਪਵਿਤਰਤਾ ਦਾ ਬਾਦਸ਼ਾਹ" ਦੱਸਿਆ ਹੈ।

ਭੱਟ ਕਲ੍ਯਸਹਾਰ ਕਹਿੰਦਾ ਹੈ : 'ਹਰਦਾਸ ਦੇ ਪੁੱਤਰ (ਗੁਰੂ) ਰਾਮ ਦਾਸ ਜੋ ਖਾਲੀ ਸਰੋਵਰਾਂ ਦੇ ਭਰਨ ਵਾਲੇ ਹਨ...ਪਾਰਸ (ਗੁਰੂ) ਅਮਰ ਦਾਸ ਨੂੰ ਮਿਲ ਕੇ ਪੂਰਨ ਅਡੋਲ ਅਵਸਥਾ ਵਿਚ ਆਏ।......(ਗੁਰੂ) ਨਾਨਕ ਦੀ ਮਿਹਰ ਨਾਲ, (ਗੁਰੂ) ਅੰਗਦ ਦੀ ਦਿੱਤੀ ਚੰਗੀ ਸਮਝ ਨਾਲ (ਗੁਰੂ) ਰਾਮ ਦਾਸ ਨੇ ਹਰੀ ਦਾ ਹੁਕਮ ਪਰਚਲਤ ਕੀਤਾ। ਇਸ ਤਰ੍ਹਾਂ ਗੁਰੂ ਰਾਮ ਦਾਸ ਨੇ ਅਟਲ ਅਮਰ ਪਦ ਪ੍ਰਾਪਤ ਕੀਤਾ...ਜੋ ਨਾਮ ਦੇ ਮਿੱਠੇ ਰਸ ਨੂੰ ਜੀਭ ਦੁਆਰਾ ਪ੍ਰਗਟ ਕਰਦਾ ਹੈ।...ਵਿਧਾਤਾ ਨੇ (ਗੁਰੂ ਰਾਮ ਦਾਸ ਨੂੰ) ਪਰਮਾਣਿਕ ਗੁਰੂ ਬਣਾਇਆ ਅਤੇ ਜਗਤ ਨੇ ਉਸ ਦੇ ਜੱਸ ਦਾ ਵਾਜਾ ਵਜਾਇਆ।[3]...ਸਤਿਗੁਰ ਨੇ (ਸਿੱਖ ਧਰਮ ਰੂਪ) ਤੰਬੂ ਤਾਣਿਆ ਜਿਸ ਦੇ ਹੇਠ ਸਾਰੇ ਲੋਕ ਸਮਾ ਗਏ।...[4]

ਕਵੀ ਨਲ੍ਯ ਗੁਰੂ ਜੀ ਦੀ ਵਡਿਆਈ ਕਰਦਾ ਹੋਇਆ ਉਚਰਦਾ ਹੈ :... ਉਸ ਦੇ ਸਿਮਰਨ ਨਾਲ ਇਉਂ ਤਬਦੀਲ ਹੋ ਜਾਈਦਾ ਹੈ ਜਿਵੇਂ ਪਾਰਸ ਦੀ ਛੁਹ ਨਾਲ ਕੱਚ ਸੋਨਾ ਹੋ ਜਾਂਦਾ ਹੈ ਅਤੇ ਚੰਦਨ ਦੀ ਛੁਹ ਨਾਲ ਹੋਰ ਰੁੱਖ ਸੁਗੰਧਤ ਹੋ ਜਾਂਦੇ ਹਨ...ਉਸ ਦੇ ਦਵਾਰੇ ਨੂੰ ਦੇਖਣ ਨਾਲ ਕਾਮ ਕ੍ਰੋਧ ਆਦਿ ਦੂਰ ਹੋ ਜਾਂਦੇ ਹਨ।[5]...

ਇਕ ਥਾਂ ਭੱਟ ਨਲ੍ਯ ਬਿਆਸ ਨਦੀ ਦੇ ਕੰਢੇ ਉਤੇ ਗੁਰੂ ਦੇ ਦਵਾਰੇ ਦਾ ਨਾਮ ਲੈ ਕੇ ਉਸ ਨੂੰ ਬੈਕੁੰਠ ਦੀ ਉਪਮਾ ਦੇਂਦਾ ਹੈ :

---

1. 'ਗੁਰੂ ਕਾ ਚੱਕ' (ਅੰਮ੍ਰਿਤਸਰ) ਵਸਾਉਣ ਵਾਲੇ ਦਾਨੇ-ਪਰਦਾਨੇ ਪੰਜ ਗੁਰ-ਸਿੱਖਾਂ ਦੀ ਕੰਮ-ਕਾਰਨੀ ਮੰਡਲੀ ਵਿਚ ਭਾਈ ਗੁਰਦਾਸ ਵੀ ਸ਼ਾਮਲ ਹਨ।
2. ਤੋਜ਼ੀਰੋ ਸਨਾਂ ਪੰਨਾ : 69
3. ਆਦਿ ਗ੍ਰੰਥ, ਪੰਨਾ 1397
4. ਉਹੀ, ਪੰਨਾ 1398
5 ਉਹੀ, ਪੰਨਾ 1399

ਗੋਬਿੰਦ ਵਾਲੁ ਗੋਇੰਦ ਪੁਰੀ ਸਮ ਜਲਨ ਤੀਰਿ ਬਿਪਾਸ ਬਨਾਯਉ ।
ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਸੁਖੁ ਦੇਖਿ ਗੁਰੂ ਸੁਖ ਪਾਯਉ ।[6]

ਏਥੇ ਗੁਰੂ ਦੇ ਦੈਵੀ ਗੁਣਾਂ ਨੂੰ ਉਸ ਦੇ ਜੱਸ ਅਤੇ ਯਥਾਰਥ ਨਾਲ ਜੋੜਿਆ ਗਿਆ ਹੈ। ਏਸੇ ਲਈ ਉਹ ਅਗਲੇ ਸਵਯੇ ਵਿਚ ਕਹਿੰਦਾ ਹੈ :

'ਹੇ ਦਾਸ ਨਲ੍ਹ ਕਵੀ, ਤੂੰ ਆਖ ਕਿ ਉਸ ਨੂੰ (ਗੁਰੂ ਰਾਮ ਦਾਸ ਨੂੰ) ਜਗਤ ਗੁਰੂ ਅਮਰ ਦਾਸ ਹੀ ਆਸ ਹੈ ਜਿਸ ਨੇ ਆਪਣੇ ਪਾਰਸ ਰੂਪ ਨਾਲ ਛੁਹਾ ਕੇ ਉਸ ਨੂੰ ਪਾਰਸ ਬਣਾ ਦਿੱਤਾ ਹੈ।[7]

ਪੁਰਾਣੇ ਮਿਥਿਹਾਸਕ ਹਵਾਲਿਆਂ ਦੇ ਪ੍ਰਮਾਣ ਦੇ ਕੇ ਨਲ੍ਹ ਕਹਿੰਦਾ ਹੈ ਕਿ ਜਿਵੇਂ ਹਰੀ ਨੇ ਪ੍ਰਹਿਲਾਦ, ਦਰੋਪਦੀ, ਸੁਦਾਮਾ, ਗਨਿਕਾ ਦੀ ਲਾਜ ਰੱਖੀ, ਇਵੇਂ ਕਲਜੁਗ ਵਿਚ ਗੁਰੂ ਮੇਰੀ ਲਾਜ ਰਖੇਗਾ :

ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ।[8]

ਭੱਟਾਂ ਦੀ ਰਚਨਾ ਤੋਂ ਪਰਤੀਤ ਹੁੰਦਾ ਹੈ ਕਿ ਗੁਰੂ-ਵਿਅਕਤੀਆਂ ਨੂੰ ਹਰੀ ਦੇ ਰੂਪ ਵਿਚ ਦੇਖਣ ਵਾਲੇ ਪਹਿਲੇ ਕਵੀ ਇਹ ਭੱਟ ਹੀ ਹੋਏ ਹਨ, ਜਿਸ ਕਾਰਨ ਇਹਨਾਂ ਦੀ ਰਚਨਾ ਨੂੰ ਵੀ ਬਾਣੀ ਦਾ ਦਰਜਾ ਪ੍ਰਾਪਤ ਹੋਇਆ। ਇਹਨਾਂ ਭੱਟਾਂ ਨੇ ਆਪਣੀ ਬਾਣੀ ਵਿਚ ਮੁੜ ਮੁੜ 'ਗੁਰੂ' ਦਾ ਜੱਸ ਕੀਤਾ ਅਤੇ 'ਗੁਰੂ ਗੁਰੂ' ਦਾ ਗੁਰੂ-ਮੰਤਰ ਉਚਾਰਿਆ।[9] ਭੱਟ ਗਯੰਧ ਨੇ ਗੁਰੂ ਰਾਮ ਦਾਸ ਦੀ ਵਡਿਆਈ ਵਿਚ ਬਾਰ ਬਾਰ 'ਵਾਹਿਗੁਰੂ' ਸ਼ਬਦ ਦਾ ਉਚਾਰਨ ਕਰਦੇ ਹੋਏ ਸਿੱਖ ਜਗਤ ਨੂੰ ਪਰਮਾਤਮਾ ਦਾ ਇਕ ਹੋਰ ਪਰਿਯਾਇਵਾਚੀ ਸ਼ਬਦ (ਵਾਹਿਗੁਰੂ) ਪ੍ਰਦਾਨ ਕੀਤਾ :

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹ ਜੀਉ ।

ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ।
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ।
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਹੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ।
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ :

---

6. ਆਦਿ ਗ੍ਰੰਥ, ਪੰਨਾ 1400
7. ਉਹੀ, ਪੰਨਾ 1400.7
8. ਉਹੀ, ਪੰਨਾ 1400.8
9. ਜਿਵੇਂ ਭੱਟ ਨਲ੍ਹ ਨੇ ਝੋਲਨਾ ਛੰਦ ਵਾਲੇ ਆਪਣੇ ਸਵੱਯਾਂ ਵਿਚ ਕੀਤਾ ਹੈ। ਦੇਖੋ. ਆਦਿ ਗ੍ਰੰਥ : 1400-01

(ਆਦਿ ਗ੍ਰੰਥ : 1402)

ਇਸ ਸਵੱਯੇ ਵਿਚ ਗਯੰਦ ਗੁਰੂ ਰਾਮ ਦਾਸ ਦੀ ਉਪਮਾ ਬਾਲਕ ਕ੍ਰਿਸ਼ਨ ਨਾਲ ਕਰਦੇ ਹੋਏ ਕਹਿੰਦਾ ਹੈ ਕਿ ਕੰਵਲ ਜਿਹੀਆਂ ਅੱਖਾਂ ਤੇ ਮਿਠੇ ਬਚਨਾਂ ਵਾਲਾ; ਕ੍ਰੋੜਾਂ ਸੰਗੀਆਂ ਸਾਥੀਆਂ ਨਾਲ ਸੋਭਨ ਵਾਲਾ ਇਹ ਤੂੰ ਹੀ ਹੈ ਜਿਸ ਨੂੰ ਮਾਤਾ ਜਸੋਧਾ ਦਹੀਂ ਚੌਲ ਖਾਣ ਲਈ ਪੁਕਾਰਦੀ ਸੀ ਤੇ ਤੇਰੀ ਤੜਾਗੀ ਛਣ-ਛਣ ਦੀ ਆਵਾਜ਼ ਦੇਂਦੀ ਸੀ ਜਿਸ ਨੂੰ ਸੁਣ ਕੇ ਅਤੇ ਤੇਰੇ ਅਤੀ ਸੁਹਣੇ ਰੂਪ ਨੂੰ ਦੇਖ ਕੇ ਮੋਹ ਵਿਚ ਆਈ ਹੋਈ ਜਸੋਧਾ ਬਹੁਤ ਮਗਨ ਹੁੰਦੀ ਸੀ (1402-6) .....ਰਾਮ ਨਾਮ ਵਾਲੇ, ਉੱਚੇ ਟਿਕਾਣੇ ਵਾਲੇ, ਸੂਝ ਬੂਝ ਵਾਲੇ, ਅਕਾਰ-ਰਹਿਤ ਤੇ ਬੇਅੰਤ ਤੇਰੀ ਬਰਾਬਰੀ ਵਾਲਾ ਕੌਣ ਹੋ ਸਕਦਾ ਹੈ...ਜਿਸ ਨੇ ਸਾਫ-ਦਿਲ ਭਗਤ (ਪ੍ਰਹਿਲਾਦ) ਲਈ (ਨਰਸਿੰਘ ਦਾ) ਰੂਪ ਧਾਰਿਆ ਅਤੇ ਹਰਨਾਕਸ਼ ਨੂੰ ਨਹੁੰਆਂ ਨਾਲ ਪਾੜ ਕੇ ਰਖ ਦਿੱਤਾ (1402-7)...(ਤੂੰ ਹੀ ਕ੍ਰਿਸ਼ਨ ਰੂਪ) ਪੀਲੇ ਵਸਤਰਾਂ ਵਾਲਾ, ਚਿੱਟੀਆਂ ਕਾਲੀਆਂ ਵਰਗੇ ਦੰਦਾਂ ਵਾਲਾ (ਰਾਧਾ) ਪਿਆਰੀ ਸਮੇਤ, ਗਲੇ ਵਿਚ ਮਾਲਾ, ਸਿਰ ਤੇ ਮੋਰ ਦੇ ਖੰਭਾਂ ਵਾਲਾ ਮੁਕਟ ਚਾਅ ਨਾਲ ਪਹਿਨਿਆ ਹੈ (1402.8)...ਆਪ ਹੀ ਰਾਜਾ ਬਲਿ ਨੂੰ ਛਲਣ ਵਾਲੇ ਹਨ, ਬਲ ਵਾਲਿਆਂ ਨੂੰ ਮਲ ਕੇ ਰਖ ਦੇਣ ਵਾਲੇ ਹਨ, ਰਾਜ-ਕੁਮਾਰ ਕਾਨ੍ਹ ਹਨ, ਅਗੋਂ ਹੋਣ ਵਾਲੇ ਕਲਕੀ ਅਵਤਾਰ ਹਨ, ਜਿਸ ਦਾ ਡੰਕਾ ਵੱਜੇਗਾ ਅਤੇ ਗੱਜਦਾ ਹੋਇਆ ਦਲ ਚੜ੍ਹੇਗਾ...ਹਰੀ ਸਿਮਰਨ ਵਾਲੇ, ਪਾਪ ਖੰਡਨ ਵਾਲੇ, ਸਭ ਥਾਂ ਸੁਖ ਵਰਤਾਉਣ ਵਾਲੇ ਆਪ ਹੀ ਸਾਰੀਆਂ ਹਸਤੀਆਂ ਵਿਚ ਹਨ। ਦੇਵਤਿਆਂ ਦੇ ਦੇਵਤੇ, ਹਜ਼ਾਰ ਮੂੰਹ ਵਾਲੇ ਸ਼ੇਸ਼ਨਾਗ ਹਨ। ਇਹ ਗੁਰੂ ਹੀ ਹੈ ਜਿਸ ਨੇ ਮੱਛ ਤੇ ਕੱਛ ਤੇ ਵਰਾਹ ਆਦਿ ਅਵਤਾਰਾਂ ਦਾ ਜਨਮ ਤੇ ਕਰਮ ਧਾਰਨ ਕੀਤਾ ਅਤੇ (ਕ੍ਰਿਸ਼ਨ ਹੋ ਕੇ) ਜਮਨਾ ਦੇ ਕੰਢੇ ਗੇਂਦ ਨਾਲ ਖੇਡ ਖੇਡੀ।' (1403.9)।

ਇਸ ਤੋਂ ਅੱਗੇ ਕਵੀ ਗਯੰਦ ਗੁਰੂ ਦੇ ਨਾਮ ਦੀ ਵਡਿਆਈ ਅਤੇ ਉਸ ਦੀ 'ਵਾਹੁ ਵਾਹੁ' ਕਰਦਾ ਹੋਇਆ ਕਹਿੰਦਾ ਹੈ : 'ਹੇ ਗਯੰਦ ਦੇ ਮਨ, ਤੇਰਾ ਖਾਸ ਖਜ਼ਾਨਾ ਇਹੀ ਹੈ ਕਿ ਦਿਨ ਰਾਤ ਤੂੰ ਉਸ ਦਾ ਜਾਪ ਕਰ ਕੇ ਪਰਮ-ਗਤੀ ਨੂੰ ਪ੍ਰਾਪਤ ਕਰ, ਵਿਸ਼ੇ-ਵਿਕਾਰ ਤੇ ਜਣੇ-ਖਣੇ ਨਾਲ ਧੋਖਾ ਕਰਨਾ ਛੱਡ ਦੇ...ਸਰੀਰ, ਘਰ, ਇਸਤਰੀ ਦਾ ਪਿਆਰ ਆਦਿ, ਸੰਸਾਰ ਦਾ ਦਿਲ ਪਰਚਾਵਾ ਹੈ। (ਤੂੰ ਇਸ ਦੀ ਥਾਂ) ਗੁਰੂ ਦੇ ਪਵਿੱਤਰ ਚਰਨਾਂ ਦੀ ਸਦਾ ਸੇਵਾ ਕਰ। ਇਹੋ ਸਿਖਿਆ ਪੱਕੀ ਤਰ੍ਹਾਂ ਗ੍ਰਹਿਣ ਕਰ...' (1403-10)

ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ ।

...............

ਨਾਮ ਸਾਰੁ ਹੀਏ ਧਾਰ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ
ਸਤਿਗੁਰੂ ਗੁਬਿੰਦ ਜੀਉ ।

ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ।

...............

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ।

...............

ਵਾਹੁ ਵਾਹੁ ਕਾ ਬਡਾ ਤਮਾਸਾ :

...............

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ।

(ਆਦਿ ਗ੍ਰੰਥ : 1403)

ਗੁਰੂ ਨੂੰ ਸਿਮਰਦੇ ਹੋਏ ਮਥਰਾ ਭੱਟ ਕਹਿੰਦਾ ਹੈ : 'ਸਮਰਥ ਗੁਰੂ ਨੂੰ ਪਕੜਿਆ ਹੈ, ਆਪਣੀ ਬੁੱਧੀ ਨੂੰ ਪੱਕਾ ਕਰਨ ਲਈ ਅਤੇ ਸੁਮੱਤ ਸੰਭਾਲਣ ਲਈ—ਜਿਸ ਗੁਰੂ ਦਾ ਝੰਡਾ ਸਦਾ ਲਹਿਰਾਉਂਦਾ ਹੈ, ਸਾਰੇ ਪਾਪਾਂ ਦੀਆਂ ਲਹਿਰਾਂ ਨੂੰ ਦੂਰ ਕਰਨ ਲਈ । ਦਾਸ ਮਥਰਾ ਨੇ ਜੀਅ ਵਿਚ ਸੱਚ ਜਾਣ ਕੇ ਇਹ ਗੱਲ ਆਖੀ ਹੈ; ਇਸ ਤੋਂ ਬਿਨਾਂ ਹੋਰ ਕੋਈ ਗੱਲ ਵਿਚਾਰਨ ਯੋਗ ਨਹੀਂ...ਧਰਤੀ ਦੇ ਆਸਰੇ (ਹਰੀ) ਨੇ ਆਪ ਵਾਹਿਗੁਰੂ ਵਾਲਾ ਧਰਮ ਦਾ ਰਸਤਾ ਕਾਇਮ ਕੀਤਾ ਹੈ...ਗੁਰੂ ਹੀ ਪਵਿੱਤਰ ਨਾਮ-ਰੂਪ ਅੰਮ੍ਰਿਤ ਦਾ ਨਕਾ ਨੱਕ ਭਰਿਆ ਤਲਾ ਹੈ, ਜਿਸ ਵਿਚ ਦਿਨ ਚੜ੍ਹਨ ਤੋਂ ਪਹਿਲਾਂ (ਅੰਮ੍ਰਿਤ ਵੇਲੇ) ਬਾਣੀ ਦੀਆਂ ਲਹਿਰਾਂ ਉੱਠਦੀਆਂ ਹਨ। (ਇਹ ਤਲਾ) ਬਹੁਤ ਡੂੰਘਾ, ਅਥਾਹ ਤੇ ਸਦਾ ਭਰਿਆ ਰਹਿੰਦਾ ਹੈ। ਇਹ ਸਭ ਤਰ੍ਹਾਂ ਦੇ ਰਤਨਾਂ ਦਾ ਭੰਡਾਰਾ ਹੈ ।...ਸੰਤ ਰੂਪ ਹੰਸ (ਉਸ ਵਿਚ) ਕਲੋਲ ਕਰਦੇ ਹਨ । ਉਨ੍ਹਾਂ ਦਾ ਮੌਤ ਦਾ ਡਰ ਅਤੇ ਦੁੱਖਾਂ ਦਾ ਲੇਖਾ ਮਿਟ ਗਿਆ ਹੈ ।...ਉਸ ਹਰੀ ਰੂਪ (ਗੁਰੂ ਅਮਰ ਦਾਸ) ਨੇ ਖੁਸ਼ ਹੋ ਕੇ ਜੀਵਾਂ ਉਤੇ ਕਿਰਪਾ ਕੀਤੀ ਅਤੇ ਗੁਰੂ ਰਾਮ ਦਾਸ ਨੂੰ ਵਡਿਆਈ ਬਖਸ਼ੀ ।'

(ਪੰਨਾ : 1404)

ਕਵੀ ਬਲ੍ਹ ਵੀ ਗੁਰੂ ਜੀ ਦੀ ਉਸਤਤ ਗਾਉਂਦਾ ਹੋਇਆ ਉਚਰਦਾ ਹੈ : 'ਸ੍ਰੀ ਗੁਰੂ ਰਾਮ ਦਾਸ, ਤੇਰੀ ਸਾਰੇ ਜਗਤ ਵਿਚ ਜੈ ਹੋ ਰਹੀ ਹੈ । ਤੂੰ ਹਰੀ ਵਾਲੀ ਉੱਚੀ ਤੋਂ ਉੱਚੀ ਪਦਵੀ ਪ੍ਰਾਪਤ ਕੀਤੀ ਹੈ ।' ਇਸ ਦੇ ਨਾਲ ਹੀ ਬਲ੍ਹ ਪਹਿਲੇ ਤਿੰਨ ਗੁਰੂ ਸਾਹਿਬਾਂ ਦੀ ਮਹਾਨਤਾ ਦਾ ਜੱਸ ਗਾਉਂਦਾ ਹੈ । ਏਸੇ ਤਰ੍ਹਾਂ ਕੀਰਤ ਭੱਟ ਕਹਿੰਦਾ ਹੈ :

"ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸ ।"

(ਪੰਨਾ : 1405)

'ਜਿਸ (ਗੁਰੂ ਰਾਮ ਦਾਸ) ਤੇ ਸਤਿਗੁਰੂ (ਅਮਰ ਦਾਸ ਜੀ) ਨੂੰ ਸੇਵ ਕੇ ਨਾਮ ਪਦਾਰਥ ਪਾਇਆ ਤੇ ਰਾਤ-ਦਿਨ ਹਰੀ ਦੇ ਚਰਨਾਂ ਵਿਚ ਧਿਆਨ ਜੋੜੀ ਰਖਿਆ, ਉਸ ਗੁਰੂ ਰਾਮ ਦਾਸ ਜੀ ਪਾਸੋਂ ਬਹੁਤੀਆਂ ਸੰਗਤਾਂ ਪ੍ਰੇਮ ਵਿਚ ਭਉ ਮੰਨਦੀਆਂ ਹਨ ਅਤੇ ਕਹਿੰਦੀਆਂ ਹਨ ਕਿ ਹੇ ਗੁਰੂ ਜੀ, ਤੁਸੀਂ ਚੰਦਨ ਹੋ ਜਿਸ ਤੋਂ ਵਾਸ਼ਨਾ ਪ੍ਰਗਟ ਹੋ ਰਹੀ ਹੈ ।'

(ਪੰਨਾ : 140 )

ਬਲਵੰਤ ਅਤੇ ਸੱਤਾ ਵਾਰ ਰਾਮਕਲੀ ਵਿਚ ਗੁਰੂ ਰਾਮ ਦਾਸ ਜੀ ਦੀ ਵਡਿਆਈ ਕਰਦੇ ਹੋਏ ਕਹਿੰਦੇ ਹਨ : 'ਹੇ ਗੁਰੂ ਰਾਮ ਦਾਸ, ਤੂੰ ਧੰਨ ਹੈਂ । ਜਿਸ ਹਰੀ ਨੇ ਤੈਨੂੰ ਸਿਰਜਿਆ ਉਸ ਨੇ ਹੀ ਤੈਨੂੰ ਵਡਿਆਈ । ਇਹ ਵੀ ਪੂਰੀ ਕਰਾਮਾਤ ਹੋਈ ਕਿ ਸਿਰਜਨਹਾਰੇ ਨੇ ਆਪਣਾ ਆਪ ਤੇਰੇ ਵਿਚ ਰੱਖਿਆ ਹੈ । ਸਿੱਖਾਂ ਤੇ ਸੰਗਤਾਂ ਨੇ ਤੈਨੂੰ ਓਸੇ ਦਾ ਰੂਪ ਸਮਝ ਕੇ ਨਮਸਕਾਰ ਕੀਤੀ ਹੈ । ਤੂੰ ਅਹਿੱਲ ਹੈਂ, ਤੇਰੀ ਥਾਹ ਨਹੀਂ ਪਾਈ ਜਾ

ਸਕਦੀ। ਤੂੰ ਅਡੋਲ ਹੈਂ ਤੇ ਤੇਰੇ ਗੁਣਾਂ ਦਾ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ। ਜਿੰਨ੍ਹਾਂ ਨੇ ਪ੍ਰੇਮ ਨਾਲ ਤੇਰੀ ਸੇਵਾ ਕੀਤੀ ਉਹਨਾਂ ਨੂੰ ਤੂੰ ਸੰਸਾਰ ਸਾਗਰ ਤੋਂ ਪਾਰ ਉਤਾਰ ਦਿੱਤਾ। ਤੂੰ ਲੱਬ, ਲੋਭ, ਕਾਮ, ਕ੍ਰੋਧ ਤੇ ਮੋਹ ਨੂੰ ਇਹਨਾਂ ਦੇ ਪਰਿਵਾਰ (ਤ੍ਰਿਸ਼ਨਾ, ਕੀਨਾ, ਈਰਖਾ ਆਦਿ) ਸਮੇਤ ਮਾਰ ਕੇ ਬਾਹਰ ਕੱਢ ਦਿੱਤਾ। ਤੇਰੇ ਰਹਿਣ ਵਾਲੀ ਥਾਂ ਧੰਨ ਹੈ ਤੇ ਤੈਨੂੰ ਮਿਲਿਆ ਹੋਇਆ ਸਤਿਕਾਰ ਵੀ ਧੰਨ ਹੈ। ਤੂੰ ਹੀ ਗੁਰੂ ਨਾਨਕ ਹੈਂ, ਤੂੰ ਹੀ ਲਹਿਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰ ਦਾਸ ਸਮਝਿਆ ਹੈ। ਜਦ ਗੁਰੂ ਦੇ ਦਰਸ਼ਨ ਹੋਏ ਤਾਂ ਮੇਰਾ ਮਨ ਟਿਕਾਣੇ ਆ ਗਿਆ।'

(ਪੰਨਾ : 968)

ਭੱਟਾਂ ਦੀ ਇਸ ਬਾਣੀ ਤੋਂ ਪਤਾ ਲਗਦਾ ਹੈ ਕਿ ਗੁਰੂ ਰਾਮ ਦਾਸ ਦੇ ਜੀਵਨ ਕਾਲ ਵਿਚ ਹੀ ਗੁਰੂਆਂ ਦੀ ਵਡਿਆਈ ਦਾ ਡੰਕਾ ਦੂਰ ਦੂਰ ਤੱਕ ਵੱਜ ਚੁਕਾ ਸੀ। ਦੂਜੇ ਧਰਮ (ਹਿੰਦੂ ਧਰਮ) ਦੇ ਅਨੁਯਾਈ ਵੱਡੀ ਮਾਤਰਾ ਵਿਚ ਇਸ ਨਵੇਂ ਪੰਥ ਨੂੰ ਧਾਰਨ ਕਰ ਗਏ ਸਨ। ਆਪਣੇ ਨਾਲ ਹੀ ਇਸ ਪੰਥ ਵਿਚ ਉਹ ਆਪਣੇ ਸੰਸਕਾਰ, ਸ਼ਰਧਾ-ਭਾਵਨਾ ਅਤੇ ਪਰਮਾਤਮਾ ਦੇ ਸਰਗੁਣ ਸਰੂਪ ਬਾਰੇ ਆਕਾਂਖਿਆਵਾਂ ਵੀ ਲੈ ਕੇ ਆਏ। ਉਹ ਗੁਰੂਆਂ ਨੂੰ ਵੀ ਰਾਮ, ਕ੍ਰਿਸ਼ਨ, ਬ੍ਰਹਮਾਂ, ਮਹੇਸ਼, ਵਿਸ਼ਨੂੰ ਤੇ ਹੋਰ ਅਵਤਾਰਾਂ ਦਾ ਸਰੂਪ ਹੀ ਸਮਝਦੇ ਸਨ। ਭੱਟ ਕਵੀਆਂ ਨੇ ਆਪਣੀ ਬਾਣੀ ਵਿਚ ਇਹਨਾਂ ਸ਼ਰਧਾਲੂਆਂ ਦੀ ਸ਼ਰਧਾ-ਭਾਵਨਾ ਨੂੰ ਅੰਕਤ ਕਰਦੇ ਹੋਏ ਗੁਰੂ-ਸਾਹਿਬਾਂ ਦੀ ਓਸੇ ਤਰ੍ਹਾਂ ਸਿਫਤ-ਸਲਾਹੁਤ ਕੀਤੀ ਹੈ ਜਿਸ ਦ੍ਰਿਸ਼ਟੀ ਨਾਲ ਕਿ ਇਹ ਅਨੁਯਾਈ ਗੁਰੂ-ਘਰ ਨੂੰ ਦੇਖਦੇ ਸਨ। ਜਨ-ਸਾਧਾਰਨ ਸਦਾ ਹੀ ਹਰੀ ਦੀ ਵਿਆਖਿਆ ਕਰਨ ਵਾਲੇ ਹਰੀ ਦੇ ਭਗਤ ਨੂੰ ਹਰੀ ਦਾ ਹੀ ਸਾਖਿਆਤ ਰੂਪ ਸਮਝਦੇ ਰਹੇ ਸਨ।

ਭੱਟ ਕਵੀਆਂ ਦਾ ਸੰਬੰਧ ਤਿਆਗੀ ਮਤਾਂ ਮਤਾਂਤਰਾਂ ਨੂੰ ਮੰਨਣ ਵਾਲੇ ਸਾਧੂ ਸੰਤਾਂ ਨਾਲ ਵੀ ਰਿਹਾ ਸੀ। ਗੁਰੂ ਸਾਹਿਬਾਨ ਨੂੰ ਸੰਨਿਆਸੀ ਅਤੇ ਤਿਆਗੀ ਦੀ ਥਾਂ ਗ੍ਰਿਹਸਥੀ ਅਤੇ ਸਮਾਜਕ ਅਗਵਾਈ ਦੇਣ ਵਾਲੇ ਦੇਖ ਕੇ ਉਹ ਸੁਭਾਵਕ ਹੀ ਅਸਚਰਜ ਹੁੰਦੇ ਹਨ ਅਤੇ ਉਹਨਾਂ ਦੀ ਮਹਿਮਾਂ ਕਰਦੇ ਹੋਏ ਗੁਰੂ ਸਾਹਿਬਾਂ ਨੂੰ ਰਾਜ-ਜੋਗੀ ਦੀ ਪਦਵੀ ਦੇਂਦੇ ਹਨ। ਏਥੇ ਉਹ ਰਾਜਾ ਜਨਕ ਦੀ ਰਾਜ ਅਤੇ ਜੋਗ ਦੀ ਸਾਂਝੀ ਰੀਤੀ ਨੂੰ ਚਿਤਾਰਦੇ ਅਤੇ ਗੁਰੂ ਨੂੰ ਜਨਕ ਰੂਪ ਵਿਚ ਵੇਖਣ ਦਾ ਉਪਰਾਲਾ ਕਰਦੇ ਹਨ।

"ਹੋਰਨਾਂ ਗੱਲਾਂ ਤੋਂ ਵਧੀਕ ਗੁਰੂ ਰਾਮ ਦਾਸ ਜੀ ਦੀ ਆਪਣੀ ਬਾਣੀ ਦੇ ਮੁਖ ਵਿਸ਼ੇ ਜਿਹਾ ਕਿ ਪ੍ਰਭੂ-ਪਿਆਰ, ਸ਼ਰਧਾ, ਨਿਹਚਾ, ਸੇਵਾ, ਵਿਨੈ-ਭਾਵ ਅਤੇ ਗੁਰੂ ਦੀ ਮਿਹਰ ਦੀ ਲੋੜ ਆਦਿ, ਭੱਟ ਕਵੀਆਂ ਦੇ ਸਵਈਆਂ ਦਾ ਸਭ ਤੋਂ ਵਧੀਕ ਆਧਾਰ ਹਨ।"[10]

10. ਸੁਰਿੰਦਰ ਸਿੰਘ ਲਾਂਬਾ, ਪੰਜਾਬੀ ਦੁਨੀਆਂ, ਨਵੰਬਰ 1963 ਅੰਕ, ਪੰਨਾ 30

ਅਧਿਆਇ ਛੇਵਾਂ

# ਬਾਣੀ ਦੀ ਸਾਹਿਤਿਕ ਵਿਸ਼ੇਸ਼ਤਾ

ਵੰਨਗੀ ਅਤੇ ਆਕਾਰ ਦੇ ਪੱਖ ਵਾਂਗ ਰੂਪਕ ਪੱਖ ਤੋਂ ਵੀ ਗੁਰੂ ਰਾਮ ਦਾਸ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਇਕ ਵੱਡ-ਮੁਲਾ ਭਾਗ ਹੈ । ਭਾਵੇਂ ਸੁਨੇਹਾ ਸਾਰੀ ਹੀ ਬਾਣੀ ਦਾ ਸਾਂਝਾ ਹੈ, ਦਾਰਸ਼ਨਿਕ ਤੌਰ ਤੇ ਸਾਰੀ ਬਾਣੀ ਇੱਕ ਹੈ ਪਰ ਸ਼ੈਲੀ, ਛੰਦ-ਪ੍ਰਬੰਧ ਤੇ ਬਿੰਬਾਵਲੀ ਦੇ ਪੱਖੋਂ ਆਪ ਦੀ ਬਾਣੀ ਦਾ ਰੰਗ ਬਾਕੀ ਕਵੀਆਂ ਤੋਂ ਨਿਵੇਕਲਾ ਹੈ । ਇਸ ਵਿਚ ਗੁਰੂ ਲਈ ਸ਼ਰਧਾ, ਹਰੀ ਦੀ ਵਡਿਆਈ ਅਤੇ ਉਸ ਨਾਲ ਮੇਲ ਦੀ ਤਾਂਘ ਨੂੰ ਇਕ ਵਿਸ਼ੇਸ਼ ਜਜ਼ਬੇ-ਗੁੰਧੀ ਰਾਗਾਤਮਕਤਾ ਨਾਲ ਗਾਇਆ ਗਿਆ ਹੈ । ਇਹ ਸ਼ਾਇਦ ਇਸ ਲਈ ਸੰਭਵ ਹੋਇਆ ਹੋਵੇ ਕਿ ਕਿਸ਼ੋਰ ਅਵਸਥਾ ਤੋਂ ਹੀ ਆਪ ਨੇ ਵੱਧ ਤੋਂ ਵੱਧ ਸਮਾਂ ਗੁਰੂ-ਸੰਗਤ ਤੇ ਗੁਰੂ-ਦਰਬਾਰ ਵਿਚ ਸਾਧ-ਸੰਗਤ ਦੀ ਸੇਵਾ, ਗੁਰਬਾਣੀ ਅਭਿਆਸ ਤੇ ਨਾਮ-ਸਾਧਨਾ ਵਿਚ ਕੱਟਿਆ । ਅਜਿਹੇ ਸੰਸਕਾਰ ਜੋ ਆਪ ਨੇ ਛੋਟੀ ਉਮਰ ਤੋਂ ਹੀ ਗ੍ਰਹਿਣ ਕੀਤੇ ਆਪ ਤੋਂ ਪਹਿਲੇ ਦੋਵਾਂ ਗੁਰੂਆਂ ਦੇ ਹਿੱਸੇ ਨਹੀਂ ਆਏ ਸਨ, ਕਿਉਂਕਿ ਦੂਜੇ ਗੁਰੂ ਜੀ ਵਡੇਰੀ ਅਤੇ ਤੀਜੇ ਗੁਰੂ ਜੀ ਪਕੇਰੀ ਉਮਰ ਵਿਚ ਗੁਰੂ-ਘਰ ਦੀ ਸੇਵਾ ਵਿਚ ਆਏ ।

ਉਹ ਸਾਰੇ ਸਿਧਾਂਤ, ਜਿਵੇਂ ਬ੍ਰਹਮ ਤੇ ਜੀਵ, ਆਤਮਾ ਦਾ ਆਵਾਗਵਨ, ਇਸ ਦੇ ਬੰਧਨ ਤੇ ਮੁਕਤੀ, ਜੀਵ ਤੇ ਪ੍ਰਕਿਰਤੀ ਆਦਿ—ਜਿਨ੍ਹਾਂ ਬਾਰੇ ਆਪ ਤੋਂ ਪਹਿਲਾਂ ਹੋਏ ਗੁਰੂ ਸਾਹਿਬਾਂ ਨੇ ਵਿਚਾਰਿਆ—ਅਨੂਠੀ ਬਿੰਬਾਵਲੀ, ਛੰਦਾ-ਬੰਦੀ ਦੇ ਮੌਲਿਕ ਤਜਰਬੇ ਤੇ ਭਾਰ-ਪੂਰਤ ਸ਼ਬਦ-ਚਿੱਤਰਾਂ ਵਿਚ ਆਪ ਦੀ ਰਚਨਾ ਵਿਚ ਮਿਲਦੇ ਹਨ । ਗੁਰੂ, ਨਾਮ, ਮਨ ਜਿਹੇ ਵਿਸ਼ਿਆਂ ਦੀ ਭਰਪੂਰ ਵਿਆਖਿਆ ਵੀ ਇਸ ਵਿਚ ਸ਼ਾਮਲ ਹੈ । ਆਤਮਕ ਉੱਨਤੀ ਵਿਚ ਵਿਘਨ ਪਾਉਣ ਵਾਲੀਆਂ, ਰੋਕਾਂ, ਜਿਵੇਂ ਕਾਮ-ਕ੍ਰੋਧ-ਲੋਭ-ਮੋਹ-ਹੰਕਾਰ, ਪਖੰਡ, ਭੇਖ, ਕਰਮ-ਕਾਂਡ, ਭਰਮ, ਮਨਮੁਖਤਾ, ਰਿੱਧੀਆਂ-ਸਿੱਧੀਆਂ, ਕਰਾਮਾਤਾਂ ਲਈ ਉਪਾਸਨਾ, ਸੰਤ ਵਿਰੋਧ—ਤੇ ਉਹਨਾਂ ਦੇ ਉਪਾਵਾਂ ਲਈ ਵਿਧੀਆਂ ਜਿਵੇਂ ਗੁਰੂ-ਧਿਆਨ, ਸਾਧ-ਸੰਗ, ਸੰਤ-ਸੇਵਾ, ਸਤਿ-ਸੰਗ, ਕੀਰਤਨ, ਸਰੀਰਕ ਸੇਵਾ, ਕਿਰਤ ਕਮਾਈ ਵਿਚੋਂ ਦਾਨ-ਪੁੰਨ ਤੇ ਹੋਰ ਸਦਾਚਾਰਕ ਕਰਮ ਦੀ ਲੋੜ ਨੂੰ ਆਪ ਨੇ ਆਪਣੀ ਰਚਨਾ ਵਿਚ ਮੁਖ ਸਥਾਨ ਦਿੱਤਾ ਹੈ । ਨਿੱਤ ਨੇਮ ਦੇ ਤੌਰ ਤੇ ਅੰਮ੍ਰਿਤ ਵੇਲੇ ਦਾ ਜਾਗਣਾ, ਸੋਚ-ਇਸ਼ਨਾਨ, ਨਾਮ-ਸਿਮਰਨ, ਪਾਠ ਵਿਚਾਰ ਵੀ ਇਹਨਾਂ ਵਿਧੀਆਂ ਦਾ ਹੀ ਭਾਗ ਹੈ । ਪ੍ਰਭੂ-ਵਿਛੋੜੇ ਵਿਚ ਵੈਰਾਗ ਦੀ ਤੀਬਰਤਾ ਆਪ ਦੀ ਬਾਣੀ ਰਚਨਾ ਦਾ ਪ੍ਰਮੁਖ ਵਿਸ਼ਾ ਹੈ ।

ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੀਹ ਰਾਗਾਂ ਵਿਚ ਆਪਣੀ ਬਾਣੀ ਰਚੀ । ਗੁਰੂ

ਨਾਨਕ ਦੇਵ ਜੀ ਨੇ 19 ਰਾਗਾਂ ਵਿਚ ਰਚਨਾ ਕੀਤੀ ਸੀ । ਗੁਰੂ ਅੰਗਦ ਦੇਵ ਜੀ ਨੇ ਕੇਵਲ ਸਲੋਕ ਹੀ ਰਚੇ ਸਨ । ਗੁਰੂ ਅਮਰ ਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਵਾਲੇ 19 ਰਾਗਾਂ ਵਿਚੋਂ 17 ਰਾਗਾਂ ਵਿਚ ਬਾਣੀ ਰਚੀ ਪਰ ਗੁਰੂ ਰਾਮ ਦਾਸ ਜੀ ਨੇ ਪਹਿਲੇ 19 ਰਾਗਾਂ ਵਿਚ 11 ਹੋਰ ਰਾਗਾਂ ਦਾ ਵਾਧਾ ਕੀਤਾ । ਇਹ ਰਾਗ ਹਨ—ਦੇਵ-ਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੋਂਡ, ਨਟ-ਨਾਰਾਇਣ, ਮਾਲੀ ਗਉੜਾ, ਕੇਦਾਰਾ, ਕਾਨੜਾ, ਕਲਿਆਣਾ । ਇਹ ਕਹਿਣਾ ਵੀ ਕਠਿਨ ਹੈ ਕਿ ਆਪ ਨੇ ਰਾਗ-ਵਿਦਿਆ ਦੀ ਸਿਖਿਆ ਕਿਵੇਂ ਤੇ ਕਿਥੇ ਪ੍ਰਾਪਤ ਕੀਤੀ ਸੀ । ਤੀਹ ਰਾਗਾਂ ਵਿਚ ਇਹ ਰਚਨਾ ਕਈ ਛੰਦ-ਰੂਪਾਂ ਅਤੇ ਕਈ ਕਾਵਿ-ਰੂਪਾਂ ਵਿਚ ਹੈ । ਆਪ ਨੇ 246 ਪਦੇ ਰਚੇ ਜਿਨ੍ਹਾਂ ਵਿਚ ਦੁਪਦੇ, ਚੌਪਦੇ ਤੇ ਪੰਜਪਦੇ ਵਿਸ਼ੇਸ਼ ਹਨ । ਕਈ ਰੂਪਾਂ ਦੇ 138 ਸਲੋਕ ਰਚੇ । ਹੋਰ ਛੰਦ-ਰੂਪਾਂ ਵਿਚ ਛੰਤ 32 ਅਤੇ ਅਸ਼ਟਪਦੀਆਂ ਦੀ ਗਿਣਤੀ 31 ਹੈ ।

ਆਪ ਦੇ ਰਚੇ ਹੋਏ ਲੋਕ ਕਾਵਿ ਰੂਪਾਂ ਜਿਵੇਂ ਪਹਰੇ, ਵਣਜਾਰਾ, ਕਰਹਲੇ, ਘੋੜੀਆਂ ਤੇ ਵਾਰਾਂ ਵਿਚ ਪ੍ਰਭੂ-ਮਿਲਾਪ ਦੀ ਸਿੱਕ ਤੇ ਤੜਪ ਦੇ ਵਿਸ਼ੇ ਹਨ ਜੋ ਸਰੋਦੀ ਤੇ ਭਾਵਨਾ-ਭਰਪੂਰ ਰੰਗ ਵਿਚ ਪੇਸ਼ ਹੋਏ ਹਨ । ਵਾਰਾਂ ਵਿਚ ਪ੍ਰਭੂ ਦੀ ਵਡਿਆਈ ਦੇ ਨਾਲ ਨਾਲ ਸਦਾਚਾਰਕ ਤੇ ਸਮਾਜਕ ਵਿਸ਼ਿਆਂ ਨੂੰ ਵੀ ਛੁਹਿਆ ਗਿਆ ਹੈ, ਜਿਸ ਦਾ ਵਿਸਤਾਰ ਪਹਿਲਾਂ ਵੀ ਦਿੱਤਾ ਜਾ ਚੁੱਕਾ ਹੈ । ਸਲੋਕ ਆਮ ਤੌਰ ਤੇ ਆਪ ਦੀਆਂ ਵਾਰਾਂ ਵਿਚ ਪਉੜੀਆਂ ਦੇ ਨਾਲ ਹਨ । ਵਾਰਾਂ ਤੋਂ ਵਧੀਕ ਸਲੋਕ ਵੀ ਹਨ । ਪਦਿਆਂ ਦਾ ਮੁਖ ਵਿਸ਼ਾ ਪ੍ਰਭੂ-ਪ੍ਰੇਮ, ਪ੍ਰਭੂ ਲਈ ਵੈਰਾਗ ਤੇ ਤੜਪ ਹੈ । ਇਹਨਾਂ ਵਿਚ ਸਰੋਦੀ ਰੰਗ ਸਿਖਰ ਉਤੇ ਹੈ । ਪਦਿਆਂ ਵਿਚ ਕਿਤੇ ਨਾਮ ਦੀ ਪ੍ਰਾਪਤੀ ਲਈ ਗੁਰੂ-ਸ਼ਰਨ ਜਾਣ ਲਈ ਤੜਪ ਹੈ, ਜਿਵੇਂ ਸਿਰੀ ਰਾਗ ਵਿਚ ਅਤੇ ਕਿਤੇ ਗੁਰੂ ਮਿਲਾਪ ਦੀ ਤਾਂਘ ਹੈ, ਜਿਵੇਂ ਰਾਗ ਮਾਝ ਵਿਚ ।

ਛੰਤ ਆਮ ਤੌਰ ਤੇ ਪ੍ਰਭੂ ਨਾਲ ਮੇਲ ਦੀ ਸਿੱਕ ਤੇ ਉਤਸ਼ਾਹ ਦੀ ਤੀਬਰਤਾ ਨੂੰ ਪ੍ਰਗਟ ਕਰਦੇ ਹਨ । ਇਹ ਭਾਵਕ ਤੇ ਰੋਮਾਂਚਿਕ ਬਿਰਤੀ ਦੇ ਲਖਾਇਕ ਹਨ । ਰਾਗ ਆਸਾ ਦੇ ਛੰਤਾਂ ਵਿਚ ਵੈਰਾਗ ਨੂੰ ਚਿਤਰਿਆ ਗਿਆ ਹੈ ਅਤੇ ਸੂਹੀ ਵਿਚ ਮਿਲਾਪ ਤੇ ਉਮਾਹ ਨੂੰ । ਰਾਗ ਆਸਾ ਦੇ ਛੇ ਛੰਤ 'ਆਸਾ ਦੀ ਵਾਰ' ਨਾਲ ਵੀ ਗਾਏ ਜਾਂਦੇ ਹਨ । ਇਹਨਾਂ ਦੇ ਕੁਲ 24 ਅੰਗ ਹੋਣ ਕਰਕੇ ਆਸਾ ਦੀ ਵਾਰ ਦੀਆਂ 24 ਪਉੜੀਆਂ ਨਾਲ ਇਕ ਇਕ ਕਰਕੇ ਆ ਜਾਂਦੇ ਹਨ ।

ਅਸ਼ਟਪਦੀਆਂ ਵਿਚ ਸਿਧਾਂਤਕ ਵਿਸ਼ਵਾਸ ਤੇ ਧਾਰਮਕ ਉਪਦੇਸ਼ ਹੈ । ਇਹੀ ਗੱਲ ਸਲੋਕਾਂ ਬਾਰੇ ਕਹੀ ਜਾ ਸਕਦੀ ਹੈ । ਰਾਗਾਂ ਤੋਂ ਵਧੀਕ ਸਲੋਕਾਂ ਵਿਚ ਕਈ ਸਲੋਕ ਦੋ, ਚਾਰ, ਪੰਜ, ਛੇ ਜਾਂ ਅੱਠ ਤੁਕਾਂ ਤੱਕ ਦੇ ਵੀ ਹਨ । ਇਹ ਵੱਖ ਵੱਖ ਬਹਿਰ ਦੇ, ਲੰਮੀਆਂ ਜਾਂ ਛੋਟੀਆਂ ਤੁਕਾਂ ਵਾਲੇ ਹਨ । ਸਪਸ਼ਟ ਹੈ ਕਿ ਗੁਰੂ ਜੀ ਨੇ ਵਿਚਾਰ ਦੀ ਸਪਸ਼ਟਤਾ ਨੂੰ ਹੀ ਮੁੱਖ ਰਖਿਆ ਹੈ, ਰੂਪਕ ਪੱਖ ਦੀ ਸਨਾਤਨਤਾ ਤੇ ਮਰਯਾਦਾ ਦੀ ਕੋਈ ਖਾਸ ਪਰਵਾਹ ਨਹੀਂ ਕੀਤੀ । ਏਸੇ ਤਰ੍ਹਾਂ ਅਸ਼ਟਪਦੀਆਂ ਵਿਚ ਵੀ ਪਦਿਆਂ ਦੀ ਨਿਰਧਾਰਤ ਮਾਤਰਾ ਨੂੰ ਮੁੱਖ ਨਹੀਂ ਰਖਿਆ, ਸਗੋਂ ਵਿਚਾਰ ਦਾ ਵੇਗ ਹੀ ਭਾਰੂ ਹੈ । ਸੂਹੀ ਰਾਗ ਦੀ ਅਸ਼ਟਪਦੀ "ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ" (ਪੰਨਾ 757) ਜੋ ਗੁਰੂ ਤੇ ਹਰੀ ਪ੍ਰਤੀ

ਭਾਵਾਂ ਦੀ ਆਪਾ-ਵਾਰੂ ਤੀਬਰਤਾ ਦਾ ਪ੍ਰਗਟਾਵਾ ਕਰਦੀ ਹੈ, 32 ਤੁਕਾਂ ਵਾਲੀ ਹੈ। ਇਹ ਅਸ਼ਟਪਦੀ ਆਪ ਦੀ ਰਚਨਾ ਦੀ ਰਾਗਾਤਮਕਤਾ, ਬਿੰਬਾਵਲੀ ਤੇ ਵਿਚਾਰਧਾਰਾ ਦੀ ਇਕ ਪ੍ਰਮੁਖ ਉਦਾਹਰਣ ਕਹੀ ਜਾ ਸਕਦੀ ਹੈ। ਇਸ ਦੀਆਂ ਪਹਿਲੀਆਂ 12 ਤੁਕਾਂ ਵਿਚ ਆਪਣੇ ਆਪ ਨੂੰ ਗੁਰੂ ਦੀ ਸੇਵਾ ਵਿਚ ਦੀਵਾਨਾ-ਵਾਰ ਪੇਸ਼ ਕਰਕੇ ਹਰੀ ਦੇ ਮੇਲ ਲਈ ਤਾਂਘ ਦੱਸੀ ਗਈ ਹੈ ਅਤੇ ਜੋ ਵੀ ਉਸ ਨਾਲ ਮਿਲਾ ਦੇਵੇ ਉਸ ਅੱਗੇ ਕੁਰਬਾਨ ਹੋਣ ਲਈ ਤਿਆਰ ਹਨ। ਅਗਲੀਆਂ ਛੇ ਤੁਕਾਂ ਵਿਚ ਇਸ ਮਿਲਾਣ ਵਾਲੇ ਗੁਰੂ ਲਈ ਸਿੱਖ ਦੀ ਅਟੁਟ ਸ਼ਰਧਾ ਦੱਸੀ ਹੈ। ਉਸ ਤੋਂ ਅਗਲੀਆਂ ਛੇ ਤੁਕਾਂ ਵਿਚ ਹਰੀ ਨੂੰ ਕਹਿੰਦੇ ਹਨ ਕਿ ਤੂੰ ਆਪ ਹੀ ਮਿਲਾਣ ਵਾਲਾ ਗੁਰੂ ਹੈ। ਅੰਤ ਦੀਆਂ ਅੱਠ ਤੁਕਾਂ ਵਿਚ ਫੇਰ ਗੁਰੂ ਲਈ ਸ਼ਰਧਾ ਦਸਦੇ ਹਨ ਜੋ ਹਰੀ ਨੂੰ ਹਰ ਥਾਂ ਪ੍ਰਵੇਸ਼ ਕਰਦਾ ਦੱਸ ਕੇ ਮਿਲਾਪ ਕਰਾਉਂਦਾ ਹੈ।

ਏਸੇ ਤਰ੍ਹਾਂ ਛਕੇ ਛੰਤਾਂ ਦੀ ਵਿਸ਼ੇਸ਼ ਸਾਹਿਤਿਕ ਵਡਿਆਈ ਹੈ। ਛਕੇ ਛੰਤਾਂ ਦਾ ਜਨਮ ਇਕ ਪਾਸੇ ਆਪਣੀ ਤੁਛਤਾ ਤੇ ਨਿਮਰਤਾ ਦੀ ਭਾਵਨਾ, ਦੂਜੇ ਪਾਸੇ ਗੁਰੂ ਦੀ ਵਡਿਆਈ ਅਤੇ ਤੀਜੇ ਪਾਸੇ ਗੁਰੂ ਦੇ ਮੇਲ ਲਈ ਬਿਹਬਲਤਾ ਵਿਚੋਂ ਹੋਇਆ ਹੈ। ਇਹਨਾਂ ਵਿਚ ਗੁਰੂ ਦੇ ਬਿਰਦ ਉਤੇ ਟੇਕ ਰਖਣ ਵਾਲੇ ਸ਼ਰਧਾਲੂ ਦੀ ਕ੍ਰਿਤੱਗਤਾ ਅਤੇ ਗੁਰੂ ਲਈ ਸ਼ਰਧਾ ਦੇ ਪ੍ਰਤਿ-ਅਨੁਭਵ ਅਜਿਹੀ ਸੁਚੱਜਤਾ ਨਾਲ ਸਾਕਾਰ ਹੋਏ ਹਨ ਕਿ ਇਹਨਾਂ ਵਿਚ ਪ੍ਰੇਮ ਦਾ ਆਨੰਦ ਵੀ ਹੈ। (ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤਨਾ ਰਾਮ ਰਾਜੇ) ਪ੍ਰੇਮ ਦੀ ਕਸਕ ਵੀ (ਹਰਿ ਪ੍ਰੇਮ ਬਾਣੀ ਮਨ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ), ਪ੍ਰੇਮ ਦੀ ਸਿੱਕ ਵੀ (ਪੰਥ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ), ਪ੍ਰੇਮ ਦੀ ਨਿਮਰਤਾ ਵੀ (ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਇ ਰਾਮ ਰਾਜੇ) ਅਤੇ ਪ੍ਰੇਮ ਦਾ ਸਵੈ-ਭਰੋਸਾ ਵੀ (ਜਿਨ ਹਰਿ ਸੇਤੀ ਮਨ ਮਾਰਿਆ ਸਭ ਦੁਸਟ ਝਖ ਮਾਰਾ)। ਇਹਨਾਂ ਛੰਤਾਂ ਵਿਚ ਕੇਵਲ ਸੁਹਜ-ਸਵਾਦ ਹੀ ਨਹੀਂ ਸਗੋਂ ਪਾਠਕਾਂ ਦੇ ਹਿਰਦਿਆਂ ਵਿਚ ਆਪਣੇ ਨਿਜੀ ਭਾਵਾਂ ਨੂੰ ਸਮੂਹਕ ਕਰਨ ਦਾ ਉਪਰਾਲਾ ਵੀ ਗੁਰੂ ਜੀ ਨੇ ਸਫਲਤਾ-ਪੂਰਵਕ ਕੀਤਾ ਹੈ। ਇਸ ਵਿਚ ਪ੍ਰਗਟ ਹੋਏ ਭਾਵ ਮੁੱਖ ਤੌਰ ਤੇ ਸੰਜੋਗਮਈ ਹਨ, ਭਾਵੇਂ ਵਿਚ ਵਿਚ ਵਿਯੋਗ ਦੀਆਂ ਮਧਮ ਸੁਰਾਂ ਵੀ ਸੁਣਾਈ ਦੇਂਦੀਆਂ ਹਨ।

ਗੁਰੂ ਰਾਮ ਦਾਸ ਜੀ ਦਾ ਸਾਰੀ ਬਾਣੀ ਦਾ ਰਾਗਾਂ ਅਨੁਸਾਰ ਵੇਰਵਾ ਇਸ ਪ੍ਰਕਾਰ ਹੈ :

| ਨੰ. | ਰਾਗ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਛੰਤ | ਸਲੋਕ | ਵਾਰ ਪਉੜੀਆਂ |
|---|---|---|---|---|---|---|---|
| 1. | ਸਿਰੀ | 6 | — | (ਪਹਰੇ-1<br>(ਵਣਜਾਰਾ-1 | 1 | — | 1 (21) |
| 2. | ਮਾਝ | 7 | 1 | — | — | 2 | — |
| 3. | ਗਉੜੀ | 32 | — | ਕਰਹਲੇ-2 | — | 53 | 1 (28) |
| 4. | ਆਸਾ | 16 | — | — | 14 | — | — |
| 5. | ਗੂਜਰੀ | 7 | 1 | — | — | — | — |

| ਨੰ: | ਰਾਗ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਛੰਤ | ਸਲੋਕ | ਵਾਰ | ਪਉੜੀਆਂ |
|---|---|---|---|---|---|---|---|---|
| 6. | ਦੇਵ ਗੰਧਾਰੀ | 6 | — | — | — | — | — | |
| 7. | ਬਿਹਾਗੜਾ | 6 | — | — | — | 2 | 1 | (21) |
| 8. | ਵਡਹੰਸ | 3 | — | ਘੋੜੀਆਂ-2 | 4 | — | 1 | (21) |
| 9. | ਸੋਰਠਿ | 9 | — | — | — | 7 | 1 | (29) |
| 10. | ਜੈਤਸਿਰੀ | 11 | — | — | — | — | — | |
| 11. | ਧਨਾਸਰੀ | 13 | — | — | 1 | — | — | |
| 12. | ਟੋਡੀ | 1 | — | — | — | — | — | |
| 13. | ਬੈਰਾੜੀ | 6 | — | — | — | — | — | |
| 14. | ਤਿਲੰਗ | 2 | — | — | — | — | — | |
| 15. | ਸੂਹੀ | 15 | 2 | — | 6 | — | — | |
| 16. | ਬਿਲਾਵਲ | 7 | 6 | — | 2 | 2 | 1 | (13) |
| 17. | ਰਾਮਕਲੀ | 6 | — | — | — | — | — | |
| 18. | ਨਟ-ਨਾਰਾਇਣ | 9 | 6 | — | — | — | — | |
| 19. | ਮਾਲੀ ਗਉੜਾ | 1 | — | — | — | — | — | |
| 20. | ਮਾਰੂ | 8 | — | — | — | 6 | — | |
| 21. | ਤੁਖਾਰੀ | — | — | — | 4 | — | — | |
| 22. | ਕੇਦਾਰਾ | 2 | — | — | — | — | — | |
| 23. | ਗੋਂਡ | 6 | — | — | — | — | — | |
| 24. | ਭੈਰਉ | 7 | — | — | — | — | — | |
| 25. | ਬਸੰਤ | 7 | 1 | — | — | — | — | |
| 26. | ਸਾਰੰਗ | 13 | 2 | — | — | 6 | 1 | (35) |
| 27. | ਮਲਾਰ | 9 | — | — | — | — | — | |
| 28. | ਕਾਨੜਾ | 12 | 6 | — | — | 30 | 1 | (15) |
| 29. | ਕਲਿਆਨ | 7 | 6 | — | — | — | — | |
| 30. | ਪ੍ਰਭਾਤੀ | 7 | — | — | — | — | — | |
| | ਕੁਲ : | 245 | 31 | 6 | 32 | 138 | 8 | (183) |
| | | | | | | (30 ਸ਼ਲੋਕ ਵਾਰਾਂ ਤੋਂ ਵਧੀਕ) | | |

**ਵਾਰਾਂ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 22 ਵਾਰਾਂ ਤੋਂ ਪਤਾ ਲਗਦਾ ਹੈ ਕਿ ਉਹਨੀਂ ਦਿਨੀਂ ਵਾਰ ਦਾ ਰੂਪ ਬਹੁਤ ਲੋਕ-ਪ੍ਰੀਅ ਸੀ । ਸਮੇਂ ਦੀ ਮੰਗ ਨੂੰ ਮੁੱਖ ਰਖਦੇ ਹੋਏ ਗੁਰੂਆਂ

ਨੇ ਲੋਕ-ਕਾਵਿ ਦੇ ਇਸ ਰੂਪ ਨੂੰ ਆਪਣੇ ਅਧਿਆਤਮਕ ਤੇ ਸਮਾਜਕ ਵਿਚਾਰ ਪੇਸ਼ ਕਰਨ ਲਈ ਵਰਤਿਆ। ਵਾਰ ਵਿਚ ਜੋਧਿਆਂ ਦੇ ਜੂਝਣ ਤੇ ਜੰਗ ਦਾ ਬੀਰ-ਰਸੀ ਬਿਆਨ ਹੁੰਦਾ ਸੀ ਪਰ ਇਹਨਾਂ ਵਾਰਾਂ ਵਿਚ ਗੁਰੂ-ਕਵੀਆਂ ਨੇ ਸ਼ਾਂਤ-ਰਸ ਰਾਹੀਂ ਲੋਕਾਂ ਵਿਚ ਆਤਮਕ ਭਾਵ ਪੈਦਾ ਕਰ ਕੇ ਉਹਨਾਂ ਅੰਦਰ ਨਵੀਂ ਸਮਾਜਕ ਤੇ ਆਤਮਕ ਬਲਵਾਨਗੀ ਦਾ ਸੰਚਾਰ ਕੀਤਾ ਜਿਵੇਂ ਗੀਤਾ ਦੇ ਫਲਸਫੇ ਅਨੁਸਾਰ ਚੰਗੀਆਂ ਤੇ ਮਾੜੀਆਂ ਬਿਰਤੀਆਂ ਦਾ ਆਪਸੀ ਯੁੱਧ ਮਨੁੱਖ ਦੇ ਮਨ ਵਿਚ ਵੀ ਚਲਦਾ ਰਹਿੰਦਾ ਹੈ, ਏਸੇ ਤਰ੍ਹਾਂ ਇਹਨਾਂ ਵਾਰਾਂ ਵਿਚ ਗੁਰ-ਮੁਖ ਆਤਮਕ ਬਲ ਨਾਲ ਲੈਸ ਹੋ ਕੇ ਮਨਮੁਖੀ ਬਿਰਤੀਆਂ ਨਾਲ ਯੁੱਧ ਕਰਦਾ ਤੇ ਜਿੱਤ ਪ੍ਰਾਪਤ ਕਰਦਾ ਹੈ। ਅਧਿਆਤਮਕ ਵਾਰ ਦੇ ਇਸ ਲਛਣ ਦੇ ਪੂਰਨੇ ਗੁਰੂ ਨਾਨਕ ਦੇਵ ਜੀ ਨੇ ਹੀ ਆਪਣੀਆਂ ਵਾਰਾਂ ਵਿਚ ਪਾ ਦਿੱਤੇ ਹਨ :

ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ।
ਲਥੇ ਭੜਥੁ ਪਾਇ ਗੁਰਮੁਖਿ ਮਚਿਆ।
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ।
ਆਪਿ ਭਿੜੈ ਮਾਰੇ ਆਪਿ ਆਪਿ ਕਾਰਜ ਰਚਿਆ।

(ਆਦਿ ਗ੍ਰੰਥ : 1280)

ਹੋਰ ਗੁਰੂ ਸਾਹਿਬਾਂ ਦੀਆਂ ਵਾਰਾਂ ਵਾਂਗ ਗੁਰੂ ਰਾਮ ਦਾਸ ਦੀਆਂ ਵਾਰਾਂ ਦਾ ਵਿਸ਼ਾ ਸਤਿਗੁਰ, ਗੁਰਮੁਖ, ਨਾਮ ਦਾ ਜੱਸ ਅਤੇ ਮਨੁੱਖ ਲਈ ਗੁਰਮਤਿ ਸਿਧਾਂਤਾਂ ਅਨੁਸਾਰ ਜੀਵਨ ਸਫਲ ਕਰਨ ਦਾ ਰਾਹ ਦਰਸਾਉਣਾ ਹੈ। ਗੁਰੂ ਰਾਮ ਦਾਸ ਜੀ ਨੇ ਇਸੇ ਲੀਹ ਉਤੇ ਚਲਦੇ ਹੋਏ ਆਪਣੀਆਂ ਵਾਰਾਂ ਵਿਚ ਸਮਾਜਕ ਗਿਰਾਵਟ, ਭੇਖਾਂ, ਪਖੰਡਾਂ, ਕਰਮ-ਕਾਂਡ ਅਤੇ ਮਨਮੁਖਾਂ ਦੀਆਂ ਕਰਤੂਤਾਂ ਦਾ ਖੰਡਨ ਵੀ ਕੀਤਾ ਹੈ :

ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ।
ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ।
ਪੁਤ੍ਰ ਕਲਤ੍ਰ ਮੋਹੁ ਹੇਤੁ ਹੈ ਸਭ ਦੁਖੁ ਸਬਾਇਆ।
ਜਮਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ।
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ।

(ਪੰਨਾ : 1238)

ਪੰਜਵੇਂ ਗੁਰੂ ਜੀ ਨੇ ਜਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ ਤਾਂ ਗੁਰੂ ਸਾਹਿਬਾਨ ਦੇ ਫੁਟਕਲ ਉਚਰੇ ਹੋਏ ਸ਼ਲੋਕ ਇਹਨਾਂ ਬਾਈ ਵਾਰਾਂ ਦੀਆਂ ਪਉੜੀਆਂ ਨਾਲ ਸੰਗ ਸਹਿਤ ਜੋੜ ਦਿੱਤੇ। ਗ੍ਰੰਥ ਸਾਹਿਬ ਦੀਆਂ ਇਹਨਾਂ ਬਾਈ ਵਾਰਾਂ ਵਿਚੋਂ ਤਿੰਨ ਪਹਿਲੇ ਗੁਰੂ ਦੀਆਂ, ਚਾਰ ਤੀਜੇ ਗੁਰੂ ਦੀਆਂ, ਅੱਠ ਚੌਥੇ ਗੁਰੂ ਦੀਆਂ, ਛੇ ਪੰਜਵੇਂ ਗੁਰੂ ਦੀਆਂ, ਇਕ ਸੱਤੇ ਬਲਵੰਡ ਦੀ ਵਾਰ ਹੈ। ਗਿਣਤੀ ਵਿਚ ਆਪ ਦੀਆਂ ਸਭ ਤੋਂ ਵੱਧ ਵਾਰਾਂ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਗੁਰੂ ਰਾਮ ਦਾਸ ਜੀ ਨੂੰ ਵਾਰ ਕਾਵਿ-ਰੂਪ ਬੜਾ ਪਸੰਦ ਸੀ ਤੇ ਇਸ ਵਿਚ ਨਿਪੁੰਨਤਾ ਪ੍ਰਾਪਤ ਸੀ। ਇਹ ਅੱਠ ਵਾਰਾਂ ਇਹਨਾਂ ਵਾਰਾਂ ਵਿਚ ਹਨ :

1. ਸੀ ਰਾਗ ਕੀ ਵਾਰ

2. ਗਉੜੀ ਰਾਗ ਕੀ ਵਾਰ
3. ਵਡਹੰਸ ਕੀ ਵਾਰ
4. ਬਿਲਾਵਲ ਕੀ ਵਾਰ
5. ਬਿਹਾਗੜੇ ਕੀ ਵਾਰ
6. ਸੋਰਠ ਕੀ ਵਾਰ
7. ਸਾਰੰਗ ਕੀ ਵਾਰ
8. ਕਾਨੜੇ ਕੀ ਵਾਰ

'ਸ੍ਰੀ ਰਾਗ ਕੀ ਵਾਰ' ਦੀਆਂ ਕੁਲ 21 ਪਉੜੀਆਂ ਗੁਰੂ ਜੀ ਦੀ ਆਪਣੀ ਰਚਨਾ ਹੈ। ਇਹਨਾਂ ਨਾਲ ਦਰਜ 43 ਸਲੋਕਾਂ ਵਿਚ ਗੁਰੂ ਨਾਨਕ ਸਾਹਿਬ ਦੇ ਸੱਤ, ਗੁਰੂ ਅੰਗਦ ਦੇ 2, ਗੁਰੂ ਅਮਰ ਦਾਸ ਦੇ 33, ਗੁਰੂ ਅਰਜਨ ਸਾਹਿਬ ਦਾ ਇਕ ਸਲੋਕ ਹੈ। ਹਰੇਕ ਪਉੜੀ ਦੇ ਨਾਲ ਕਰੀਬ ਦੋ ਦੋ ਸਲੋਕ ਹਨ ਅਤੇ ਗੁਰੂ ਰਾਮ ਦਾਸ ਜੀ ਦਾ ਇਸ ਵਿਚ ਕੋਈ ਵੀ ਆਪਣਾ ਸਲੋਕ ਨਹੀਂ ਹੈ। ਆਪਣੀਆਂ ਪਉੜੀਆਂ ਵਿਚ ਆਪ ਭਾਵ ਤੇ ਰਾਗ ਨੂੰ ਵਧੇਰੇ ਮਹਾਨਤਾ ਦੇਂਦੇ ਹਨ। ਮਾਤਰਾਂ ਅਨੁਸਾਰ ਵਜ਼ਨ-ਤੋਲ ਪੂਰਾ ਰਖਣਾ ਬਹੁਤ ਜ਼ਰੂਰੀ ਨਹੀਂ ਸਮਝਦੇ। ਭਾਵ ਦੀ ਸਪਸ਼ਟਤਾ ਲਈ ਕਈ ਥਾਈਂ ਲੰਮੀਆਂ ਲੰਮੀਆਂ ਤੁਕਾਂ ਵੀ ਹਨ। ਸਲੋਕ ਪਉੜੀ ਦੇ ਭਾਵ ਨੂੰ ਸਪਸ਼ਟ ਕਰਦੇ ਹਨ।

'ਗਉੜੀ ਕੀ ਵਾਰ' ਵਿਚ ਕੁਲ 33 ਪਉੜੀਆਂ ਹਨ। ਪਹਿਲੀਆਂ 26 ਪਉੜੀਆਂ ਗੁਰੂ ਰਾਮ ਦਾਸ ਜੀ ਦੀਆਂ, ਅਗਲੀਆਂ ਪੰਜ ਪਉੜੀਆਂ ਪੰਜਵੇਂ ਗੁਰੂ ਜੀ ਦੀਆਂ ਤੇ ਆਖਰੀ ਦੋ ਮੁੜ ਆਪ ਦੀਆਂ। ਇਹਨਾਂ ਨਾਲ ਕੁਲ 68 ਸਲੋਕ ਹਨ, ਜਿਨ੍ਹਾਂ ਵਿਚੋਂ 53 ਆਪ ਦੇ, ਸੱਤ ਗੁਰੂ ਅਮਰ ਦਾਸ ਦੇ ਅਤੇ ਅੱਠ ਗੁਰੂ ਅਰਜਨ ਸਾਹਿਬ ਦੇ ਹਨ। ਇਸ ਵਾਰ ਵਿਚ ਆਪ ਨੇ ਆਪਣੇ ਸਮੇਂ ਦੀਆਂ ਘਟਨਾਵਾਂ ਨੂੰ ਮੁਖ ਰੱਖ ਕੇ ਗੋਂਦੇ ਮਰਵਾਹੇ ਅਤੇ ਤਪੇ ਜਿਹੇ ਮਨਮੁਖਾਂ, ਈਰਖਾਲੂਆਂ ਅਤੇ ਗੁਰੂ ਨਿੰਦਕਾਂ ਦੇ ਪੋਲ ਖੋਲ੍ਹੇ ਹਨ। ਇਸ ਕਾਰਨ ਇਸ ਵਾਰ ਦਾ ਇਤਿਹਾਸਕ ਮਹੱਤਵ ਵੀ ਹੈ।

ਬਿਹਾਗੜੇ ਦੀ ਵਾਰ ਦੀਆਂ 21 ਪਉੜੀਆਂ ਅਤੇ 43 ਸਲੋਕ ਹਨ। ਇਹਨਾਂ ਵਿਚੋਂ ਪਹਿਲੇ ਗੁਰੂ ਜੀ ਦੇ ਦੋ, ਤੀਜੇ ਗੁਰੂ ਦੇ 33, ਚੌਥੇ ਗੁਰੂ ਜੀ ਦੇ ਦੋ, ਪੰਜਵੇਂ ਗੁਰੂ ਜੀ ਦੇ ਦੋ, ਕਬੀਰ ਜੀ ਦਾ ਇਕ ਤੇ ਭਾਈ ਮਰਦਾਨੇ ਦੇ ਤਿੰਨ ਸਲੋਕ ਹਨ। ਭਾਵਨਾ ਦੇ ਵੇਗ ਵਿਚ ਆ ਕੇ ਆਪ ਨੇ ਕੋਈ ਕੋਈ ਤੁਕ ਤਾਂ ਕਾਫੀ ਲੰਮੀ ਕਰ ਦਿੱਤੀ ਹੈ :

"ਤੁਧੁ ਜੇਵਡੁ ਦਾਤਾਰ ਮੈ ਕੋਈ ਨਦਰਿ ਨਾ ਆਵਦੀ ਤੁਧ ਸਭਸੈ ਨੋ
ਦਾਨ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ।"

(ਤੀਜੀ ਪਉੜੀ)

'ਬਿਲਾਵਲ ਕੀ ਵਾਰ' ਵਿਚ ਥਾਂ ਥਾਂ ਉਤੇ ਗੁਰੂ-ਨਿੰਦਕਾਂ ਅਤੇ ਗੁਰੂ-ਘਰ ਦੇ ਵਿਰੋਧੀਆਂ ਵੱਲ ਇਸ਼ਾਰੇ ਮਿਲਦੇ ਹਨ ਅਤੇ ਇਹ ਦੱਸਿਆ ਗਿਆ ਹੈ ਕਿ ਸਰਬ-ਸਮਰਥ ਹਰੀ ਦਾ ਹੱਥ ਗੁਰੂ ਦੀ ਪਿੱਠ ਉਤੇ ਹੈ, ਇਸ ਲਈ ਦੁਸ਼ਮਣ ਤੇ ਨਿੰਦਕ ਉਸ ਦਾ ਕੁਝ ਨਹੀਂ ਵਿਗਾੜ ਸਕਦੇ। ਬਿਲਾਵਲ ਦਾ ਸ਼ਾਬਦਿਕ ਅਰਥ ਹੈ 'ਖੁਸ਼ੀ'। ਗੁਰੂ ਸਾਹਿਬ ਨੇ

ਦੱਸਿਆ ਹੈ ਕਿ ਅਸਲੀ ਖੁਸ਼ੀ ਦੁਨਿਆਵੀ ਪਦਾਰਥਾਂ—ਚੰਗੇ ਭੋਜਨਾਂ, ਪੁਸ਼ਾਕਾਂ, ਮਹਿਲ-ਮਾੜੀਆਂ ਤੇ ਹੋਰ ਭੋਗਾਂ—ਵਿਚ ਨਹੀਂ, ਸਗੋਂ ਹਰੀ ਸਿਮਰਨ ਵਿਚ ਹੈ, ਜੋ ਗੁਰੂ ਦੇ ਰਾਹੀਂ ਪ੍ਰਾਪਤ ਹੁੰਦਾ ਹੈ।

'ਸਾਰੰਗ ਕੀ ਵਾਰ' ਦਾ ਮੁੱਖ ਵਿਸ਼ਾ ਨਾਮ ਦੀ ਮਹਿਮਾ ਹੈ, ਜੋ ਕਰਮ-ਕਾਂਡ ਨਾਲ ਨਹੀਂ, ਸਗੋਂ ਨਾਮ ਸੁਣਨ, ਮੰਨਣ ਤੇ ਜਪਣ ਨਾਲ, ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਵਿਚੋਂ ਸਭ ਤੋਂ ਲੰਮੀ ਵਾਰ ਹੈ। ਇਸ ਵਿਚ 36 ਪਉੜੀਆਂ ਹਨ ਅਤੇ ਪੰਜ ਗੁਰੂ ਸਾਹਿਬਾਂ ਦੇ ਰਚੇ ਹੋਏ 74 ਸਲੋਕ ਹਨ। 'ਕਾਨੜੇ ਕੀ ਵਾਰ' ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੀਆਂ 15 ਪਉੜੀਆਂ ਅਤੇ 30 ਸਲੋਕ ਸਾਰੇ ਹੀ ਗੁਰੂ ਰਾਮ ਦਾਸ ਜੀ ਦੀ ਆਪਣੀ ਰਚਨਾ ਹਨ। ਪਰ 'ਵਡਹੰਸ ਕੀ ਵਾਰ' ਵਿਚ ਪਉੜੀਆਂ ਤਾਂ ਚੌਥੇ ਗੁਰੂ ਜੀ ਦੀਆਂ ਹਨ, ਸਲੋਕ ਕੋਈ ਵੀ ਆਪਣਾ ਨਹੀਂ।

ਵਾਰਾਂ ਦੀ ਬੋਲੀ ਸਰਲ ਤੇ ਉਸ ਸਮੇਂ ਦੀ ਠੇਠ ਪੰਜਾਬੀ ਹੈ। ਗੁਰੂ ਸਾਹਿਬਾਨ ਨੇ ਵਾਰਾਂ ਦੇ ਰਾਹੀਂ ਪਹਿਲੀ ਵੇਰ ਪੰਜਾਬੀ ਬੋਲੀ ਨੂੰ ਡੂੰਘੇ ਤੇ ਔਖੇ ਭਾਵਾਂ ਤੇ ਦਾਰਸ਼ਨਿਕ ਵਿਚਾਰਾਂ ਦੇ ਪ੍ਰਗਟਾਉਣ ਦਾ ਵਸੀਲਾ ਬਣਾਇਆ। ਚੌਥੇ ਗੁਰੂ ਜੀ ਨੇ ਸੱਚੇ ਤੇ ਸੁੱਚੇ ਵਲਵਲੇ ਨੂੰ ਮੁੱਖ ਰਖਦੇ ਹੋਏ, ਛੰਦਾ ਬੰਦੀ ਦੇ ਨਿਯਮਾਂ ਦੀ ਪਰਵਾਹ ਨਾ ਕਰਕੇ, ਭਾਵਾਂ ਨੂੰ ਪ੍ਰਮੁਖਤਾ ਦਿੱਤੀ ਅਤੇ ਨਿੱਜੀ ਤੇ ਸਥਾਨਕ ਹਵਾਲੇ ਦੇ ਕੇ ਇਕ ਚੰਗੇ ਹਵਾਲਾ-ਲੇਖਕ ਹੋਣ ਦਾ ਸਬੂਤ ਵੀ ਦਿੱਤਾ। ਇਸ ਕਾਰਨ ਹੀ ਆਪ ਦੀਆਂ ਰਚੀਆਂ ਵਾਰਾਂ ਦੀਆਂ ਪਉੜੀਆਂ ਵਿਚ ਉਸ ਮੁਢਲੀ ਪੰਜਾਬੀ ਵਾਰਤਕ ਦਾ ਉਹ ਬੀਜ-ਰੂਪ ਦੇਖ ਸਕਦੇ ਹਾਂ ਜੋ ਅਜੇ ਕਾਵਿ-ਗਰਭਤ ਸੀ, ਕਿਉਂਕਿ ਭਾਵਨਾ ਅਤੇ ਯਥਾਰਥ-ਵਰਣਨ ਦੇ ਦੂਹਰੇ ਪ੍ਰਭਾਵ ਹੇਠ ਇਹਨਾਂ ਦੀਆਂ ਕਈ ਤੁਕਾਂ ਦੀ ਲੰਬਾਈ ਵੱਧ ਕੇ ਛੰਦਾ-ਬੰਦੀ ਦੇ ਤੋਲ ਦੀ ਉਲੰਘਣਾ ਕਰਦੀ ਹੈ। ਏਸੇ ਲਈ ਇਹਨਾਂ ਵਾਰਾਂ ਦੀ ਇਕ ਵਿਸ਼ੇਸ਼ ਸਾਹਿਤਕ ਤੇ ਇਤਿਹਾਸਕ ਮਹਾਨਤਾ ਵੀ ਹੈ।

**ਪਹਰੇ, ਵਣਜਾਰਾ, ਕਰਹਲੇ, ਘੋੜੀਆਂ**

ਪਹਰੇ ਇਕ ਲੋਕ-ਕਾਵਿ ਰੂਪ ਹੈ ਜਿਸ ਅਨੁਸਾਰ ਮਨੁੱਖੀ ਜੀਵਨ ਨੂੰ ਰਾਤ ਕਿਹਾ ਗਿਆ ਹੈ ਅਤੇ ਇਸ ਦੇ ਚਾਰ ਪਹਿਰ ਜੀਵਨ ਦੇ ਚਾਰ ਮੁੱਖ ਭਾਗ ਹਨ—ਜਨਮ, ਜਵਾਨੀ, ਬੁਢਾਪਾ ਤੇ ਮੌਤ। ਸ੍ਰੀ ਰਾਗ ਵਿਚ ਪਹਿਲੇ, ਚੌਥੇ ਤੇ ਪੰਜਵੇਂ ਗੁਰੂ ਜੀ ਨੇ 'ਪਹਰੇ' ਰਚੇ ਹਨ। ਗੁਰੂ ਰਾਮ ਦਾਸ ਜੀ ਦਵਾਰਾ ਰਚੀ ਗਈ ਇਸ ਬਾਣੀ (ਆਦਿ ਗ੍ਰੰਥ : 76) ਦਾ ਭਾਵ ਗੁਰੂ ਨਾਨਕ ਦੇਵ ਜੀ ਦਵਾਰਾ ਰਚੇ ਦੋ ਪਹਰੇ ਨਾਲ ਮਿਲਦਾ ਜੁਲਦਾ ਹੈ। ਪਹਿਲੇ ਪਹਿਰੇ ਵਿਚ ਮਨੁੱਖ ਮਾਂ ਦੇ ਪੇਟ ਵਿਚ ਹਰੀ ਨੂੰ ਚਿਤਵਦਾ ਹੈ ਅਤੇ ਉਸ ਦੇ ਜਨਮ ਉਤੇ ਮਾਂ ਪਿਉ ਤੇ ਘਰ ਵਾਲੇ ਖੁਸ਼ ਹੁੰਦੇ ਹਨ। ਦੂਜੇ ਪਹਿਰੇ, ਜਵਾਨੀ ਵਿਚ ਮਨੁੱਖ ਦੁਨੀਆਂ ਦੇ ਮੋਹ-ਮਾਇਆ ਵਿਚ ਫਸ ਜਾਂਦਾ ਹੈ ਅਤੇ ਦਾਤਾਂ ਦੇਣ ਵਾਲੇ ਨਾਲੋਂ ਬਹੁਤਾ ਪਦਾਰਥਾਂ (ਦਾਤਾਂ) ਨਾਲ ਹਿੱਤ ਰਖਦਾ ਹੈ। ਤੀਜੇ ਪਹਿਰੇ ਵਿਚ ਉਹ ਇਸ ਗੋਰਖ-ਧੰਦੇ ਵਿਚ ਹੋਰ ਵੀ ਖਚਤ ਹੋ ਜਾਂਦਾ ਹੈ ਅਤੇ ਉਸ ਦੀ ਸੁਧ-ਬੁਧ ਮਾਰੀ ਜਾਂਦੀ ਹੈ। ਚੌਥੇ ਪਹਿਰੇ ਉਸ ਦਾ ਚੱਲਣ ਦਾ ਵੇਲਾ ਹੁੰਦਾ ਹੈ ਪਰ ਜਿਨ੍ਹਾਂ ਨੇ ਸੱਚੇ ਨਾਮ ਦੀ ਕਮਾਈ ਕੀਤੀ ਹੁੰਦੀ

ਹੈ, ਉਹ ਆਪਣੀ ਜੀਵਨ ਯਾਤਰਾ ਸਫਲ ਕਰ ਜਾਂਦੇ ਹਨ।

ਵਣਜਾਰਾ (ਆਦਿ ਗ੍ਰੰਥ : 81) ਵਿਚ ਮਨੁੱਖ ਨੂੰ ਇਕ ਵਣਜਾਰੇ ਦਾ ਰੂਪਕ ਦੇ ਕੇ ਕਿਹਾ ਹੈ ਕਿ ਉਸ ਨੂੰ ਇਸ ਜੀਵਨ ਵਿਚ ਸੱਚੇ ਨਾਮ ਦਾ ਵਣਜ ਕਰਨਾ ਚਾਹੀਦਾ ਹੈ, ਕਿਉਂਕਿ ਇਹ ਮੌਕਾ ਮੁੜ ਹੱਥ ਨਹੀਂ ਆਉਣਾ :

ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ।
ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ। (ਪੰਨਾ : 82)

'ਕਰਹਲਾ' ਵੀ ਇਕ ਲੋਕ-ਕਾਵਿ ਰੂਪ ਹੈ। 'ਕਰਹਾ' ਜਾਂ 'ਕਰਹੋ' ਊਠ ਨੂੰ ਕਹਿੰਦੇ ਹਨ। ਪਹਿਲੇ ਸਮੇਂ ਵਿਚ ਊਠਾਂ ਉੱਤੇ ਮਾਲ ਲੱਦ ਕੇ ਦੂਰ ਦੇਸ਼ ਲਿਜਾਂਦੇ ਸਨ। ਨਾਲ ਨਾਲ ਹੀ ਊਠਾਂ ਵਾਲੇ ਇਕ ਖਾਸ ਸੁਰ ਵਾਲਾ ਗੀਤ ਗਾਈ ਜਾਂਦੇ ਸਨ। ਇਸ ਬਾਣੀ (ਆਦਿ ਗ੍ਰੰਥ : 234) ਵਿਚ ਭਟਕਣ ਵਾਲੇ ਜੀਵ ਨੂੰ ਊਠ ਕਹਿ ਕੇ ਉਪਦੇਸ਼ ਦਿੱਤਾ ਗਿਆ ਹੈ। ਗੁਰੂ ਜੀ ਮਨੁੱਖ ਦੇ ਮਨ ਨੂੰ ਬੱਚਾ ਸਮਝ ਕੇ ਪਿਆਰ ਨਾਲ 'ਮਨ ਕਰਹਲਾ ਅਤਿ ਨਿਰਮਲਾ', 'ਮਨ ਕਰਹਲਾ ਮੇਰੇ ਪ੍ਰੀਤਮਾ', 'ਮਨ ਕਰਹਲਾ ਤੂੰ ਮੀਤੁ ਮੇਰਾ' 'ਮਨ ਕਰਹਲਾ ਮੇਰੇ ਸਾਜਨਾ', 'ਮਨ ਕਰਹਲਾ ਵੀਚਾਰਿਆਂ' ਆਦਿ ਸ਼ਬਦਾਂ ਨਾਲ ਸੰਬੋਧਨ ਕਰਕੇ ਹੋਏ ਉਸ ਨੂੰ ਸਮਝਾਉਂਦੇ ਅਤੇ ਉਸ ਦੇ ਅਸਲੇ ਦੀ ਯਾਦ ਕਰਾਉਂਦੇ ਹਨ :

ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ।
ਇਹ ਮੋਹ ਮਾਇਆ ਪਸਰਿਆ ਅੰਤਿ ਸਾਥ ਨ ਕੋਈ ਜਾਇ।

'ਘੋੜੀ' ਉਹ ਲੋਕ-ਗੀਤ ਹੈ ਜੋ ਲਾੜੇ ਦੇ ਘੋੜੀ ਚੜ੍ਹਨ ਸਮੇਂ ਗਾਇਆ ਜਾਂਦਾ ਹੈ। ਇਸ ਗੀਤ ਦੀ ਉਸ ਸਮੇਂ ਦੀ ਧਾਰਨਾ ਉਤੇ ਗੁਰੂ ਜੀ ਨੇ 'ਘੋੜੀਆਂ' ਨਾਮ ਦੇ ਦੋ ਸ਼ਬਦ ਰਾਗ ਵਡਹੰਸ ਵਿਚ ਰਚੇ ਹਨ। ਇਹਨਾਂ ਵਿਚ ਇਹ ਦੱਸਿਆ ਹੈ ਕਿਵੇਂ ਦੇਹ ਰੂਪੀ ਘੋੜੀ ਉਤੇ ਚੜ੍ਹ ਕੇ, ਸਾਧ ਸੰਗਤ ਦੀ ਜੰਞ ਲੈ ਕੇ, ਸੰਸਾਰ ਦਾ ਬਿਖੜਾ ਪੈਂਡਾ ਕਟੱਦੇ ਹੋਏ ਅੰਤ ਹਰੀ ਨਾਲ ਮੇਲ ਕਰਨਾ ਹੈ। ਦੋਹਾਂ ਸ਼ਬਦਾਂ ਵਿਚ ਪਹਿਲਾਂ ਦੇਹ ਨੂੰ ਸੁਹਣੀ ਸੱਜੀ ਹੋਈ ਘੋੜੀ ਦਾ ਅਲੰਕਾਰ ਦਿੱਤਾ ਹੈ। ਫੇਰ ਗੁਰ-ਸ਼ਬਦ ਜਾਂ ਨਾਮ ਦੇ ਵਸੀਲੇ ਨੂੰ 'ਜ਼ੀਨ' (ਕਾਠੀ) ਬਣਾਇਆ ਹੈ। ਫੇਰ ਮਨ ਦੇ ਕਾਬੂ ਕਰਨ ਦੇ ਸਾਧਨ ਨੂੰ ਲਗਾਮ ਤੇ ਚਾਬਕ ਦੱਸ ਕੇ ਐਸੀ ਸਵਾਰੀ ਨੂੰ ਧੰਨ ਕਿਹਾ ਹੈ ਜਿਸ ਦਾ ਅੰਤ ਪਿਆਰੇ ਨਾਲ ਮੇਲ ਹੋ ਜਾਂਦਾ ਹੈ :

ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ।
......... ....................
ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ।
... ......................
ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ।
ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ।
..........................
ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ।
ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਧਾਈ।
(ਆਦਿ ਗ੍ਰੰਥ : 575)

**ਅਲੰਕਾਰ ਤੇ ਸ਼ਬਦ-ਚਿੱਤਰ**

ਸਾਹਿਤ ਦੀ ਦੁਨੀਆਂ ਭਾਵਾਂ ਦੀ ਦੁਨੀਆਂ ਹੈ। ਇਹ ਭਾਵ ਸ਼ਬਦਾਂ ਰਾਹੀਂ ਪ੍ਰਗਟ ਹੁੰਦੇ ਹਨ। ਭਾਵਾਂ ਦਾ ਖੇੜਾ ਸ਼ਬਦ-ਚਿੱਤਰਾਂ ਰਾਹੀਂ ਵਿਅਕਤ ਹੁੰਦਾ ਹੈ। ਕਲਪਨਾ ਭਾਵਾਂ ਦੇ ਅਨੁਕੂਲ ਤੁਲਨਾ ਲਭਦੀ ਹੈ। ਆਪਣੇ ਅਨੁਭਵ ਦੀ ਦੁਨੀਆਂ ਵਿਚੋਂ ਅਜਿਹੇ ਸੁੰਦਰ ਚਿੱਤਰ ਲਭਦੀ ਹੈ ਜਿਨ੍ਹਾਂ ਰਾਹੀਂ ਭਾਵਾਂ ਦੀ ਵਿਅੰਜਨਾ ਹੋ ਸਕੇ। ਏਸੇ ਲਈ ਸੁੰਦਰ ਅਲੰਕਾਰ, ਰੂਪਕ, ਸ਼ਬਦ-ਚਿੱਤਰ ਇਸ ਵਿਅੰਜਨਾ ਦਾ ਭਾਗ ਬਣਦੇ ਹਨ। ਗੁਰੂ ਰਾਮ ਦਾਸ ਦੀ ਬਾਣੀ ਵਿਚ ਅਜਿਹੇ ਸੁੰਦਰ ਤੇ ਸੱਜਰੇ ਅਲੰਕਾਰਾਂ ਅਤੇ ਸ਼ਬਦ-ਚਿੱਤਰਾਂ ਦੀ ਭਰਮਾਰ ਹੈ।

ਗੁਰਬਾਣੀ ਵਿਚ ਆਤਮਾ ਤੇ ਪਰਮਾਤਮਾ ਦਾ ਸੰਬੰਧ ਇਸਤਰੀ-ਪੁਰਸ਼ ਦੇ ਸੰਬੰਧ ਦੇ ਤੌਰ ਤੇ ਦਰਸਾਇਆ ਗਿਆ ਹੈ ਜਿਸ ਨੂੰ 'ਰਹਸਵਾਦੀ ਪ੍ਰੇਮ' ਕਹਿੰਦੇ ਹਨ। ਪ੍ਰੀਤ ਚਾਹੇ ਦੁਨਿਆਵੀ ਹੋਵੇ ਚਾਹੇ ਦੈਵੀ, ਇਸ ਨਾਲ ਭਰਪੂਰ ਹਿਰਦਿਆਂ ਦੇ ਲੱਛਣ ਬਹੁਤ ਹੱਦ ਤੱਕ ਮਿਲਦੇ ਜੁਲਦੇ ਹੁੰਦੇ ਹਨ :

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ।
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ।
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ।

(ਪੰਨਾ 861)

ਏਥੇ ਇਸ਼ਕ-ਹਕੀਕੀ ਅਤੇ ਇਸ਼ਕ-ਮਜ਼ਾਜ ਦੀ ਵਿਅੰਜਨਾ ਵਿਚ ਕੋਈ ਅੰਤਰ ਨਹੀਂ ਦਿਸਦਾ। ਗੁਰੂ ਜੀ ਦਵਾਰਾ ਰਚੀਆਂ ਲਾਵਾਂ ਇਸ ਦਾ ਪ੍ਰਮੁੱਖ ਉਦਾਹਰਣ ਹੈ। ਰਾਗ ਸੂਹੀ ਦੇ ਇਹਨਾਂ ਛੰਤਾਂ ਵਿਚ ਕੁੜਮਾਈ ਦਾ ਅਲੰਕਾਰ ਵਰਤ ਕੇ ਆਪ ਦੱਸਦੇ ਹਨ ਕਿ ਕਿਵੇਂ ਗੁਰੂ ਜੀਵ-ਆਤਮਾ ਤੇ ਪਰਮਾਤਮਾ ਵਿਚਾਲੇ ਵਿਚੋਲੇ ਸਿੱਧ ਹੁੰਦਾ ਹੈ। ਜੋ ਇਸ ਵਸੀਲੇ ਨੂੰ ਨਹੀਂ ਵਰਤਦੇ ਉਹ ਔਗਣਾਂ ਵਿਚ ਭਟਕਦੇ ਰਹਿੰਦੇ ਹਨ ਅਤੇ ਪ੍ਰਭੂ ਨਾਲ ਮੇਲ ਵਾਲੇ ਪਾਸੇ ਨਹੀਂ ਆ ਸਕਦੇ। ਗੁਰੂ 'ਕੁੜਮ' ਹੈ ਜੋ ਜਿਸ ਜੋੜ-ਮੇਲੇ ਦਾ ਕਾਰਨ ਬਣਦਾ ਹੈ। ਪਾਂਧੇ ਤੋਂ ਲਗਨ ਕਢਾ ਕੇ ਵਿਆਹ ਨਿਸ਼ਚਿਤ ਕੀਤਾ ਜਾਂਦਾ ਹੈ। ਜੀਵ-ਆਤਮਾ ਉਤਸ਼ਾਹ ਵਿਚ ਆਉਂਦੀ ਹੈ। ਸਦੀਵੀ ਤੌਰ ਤੇ ਜਵਾਨ ਰਹਿਣ ਵਾਲੇ ਪਤੀ-ਪਰਮੇਸ਼ਰ ਨਾਲ ਉਸ ਦੇ ਫੇਰੇ ਹੁੰਦੇ ਹਨ। ਅਜਿਹਾ ਮੇਲਾ ਹੁੰਦਾ ਹੈ ਕਿ ਮੁੜ ਵਿਛੜਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ :

ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿਰਾਮ ਜੀਉ।
.........................
ਆਇਆ ਲਗਨ ਗਣਾਇ ਹਿਰਦੈ ਧਨ ਓਮਾਹੀਆ ਬਲਿਰਾਮ ਜੀਉ।
ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿਰਾਮ ਜੀਉ।
ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ।

(ਆਦਿ ਗ੍ਰੰਥ : 773)

ਫੇਰੇ ਜਾਂ ਲਾਵਾਂ ਦਾ ਮਹੱਤਵ ਅਗਲੇ ਚਾਰ ਛੰਤਾਂ ਵਿਚ ਬਿਆਨ ਕੀਤਾ ਗਿਆ ਹੈ।

(ਇਹ 'ਲਾਵਾਂ' ਮਰਯਾਦਾ ਅਨੁਸਾਰ ਸਿੱਖਾਂ ਵਿਚ ਵਿਆਹ ਸਮੇਂ ਪੜ੍ਹੀਆਂ ਜਾਂਦੀਆਂ ਹਨ।) ਇਹਨਾਂ ਵਿਚ ਜੀਵਨ ਦਾ ਆਦਰਸ਼ ਪਰਮੇਸ਼ਰ-ਪਤੀ ਨਾਲ ਜੀਵ-ਇਸਤਰੀ ਦਾ ਮੇਲ ਮੰਨਿਆ ਗਿਆ ਹੈ। ਪਤੀ-ਪਰਮੇਸ਼ਰ ਨੂੰ ਮਿਲਣ ਲਈ ਜੀਵਨ ਵਿਚ ਜੋ ਤਿਆਰੀ ਕੀਤੀ ਜਾਂਦੀ ਹੈ ਲਾਵਾਂ ਉਸ ਦਾ ਹੀ ਚਿੰਨ੍ਹ ਹੈ। ਇਹ ਇਕ ਪਾਸੇ ਇਸਤਰੀ-ਪੁਰਸ਼ ਦੇ ਵਿਆਹੁਤਾ ਜੀਵਨ ਦਾ ਆਦਰਸ਼ ਹੈ, ਦੂਜੇ ਪਾਸੇ ਜੀਵ ਦੇ ਪਰਮਾਤਮਾ ਨਾਲ ਮੇਲ ਦਾ ਸੰਕੇਤ। ਇਸਤਰੀ ਤੇ ਪੁਰਸ਼ ਨੇ ਆਪਣੇ ਵਿਆਹੁਤਾ ਜੀਵਨ ਨੂੰ ਆਤਮਾ ਦੇ ਹਰੀ ਨਾਲ ਮੇਲ ਦੇ ਨਮੂਨੇ ਉਤੇ ਢਾਲਣਾ ਹੈ। ਜਿਵੇਂ ਪਰਮਾਰਥ ਵਿਚ ਪਹਿਲਾਂ ਨਿਵ੍ਰਿਤੀ ਛੱਡ ਕੇ ਪ੍ਰਵ੍ਰਿਤੀ ਸਿਖਾਈ ਜਾਂਦੀ ਹੈ, ਤਿਵੇਂ ਦੰਪਤੀ ਦਾ ਵਿਆਹ ਗ੍ਰਿਹਸਥ ਵਿਚ ਪ੍ਰਵੇਸ਼ ਦੀ ਪਹਿਲੀ ਪੌੜੀ ਹੈ। ਜਿਵੇਂ ਪਰਮਾਰਥ ਵਿਚ ਪਹਿਲਾਂ ਡਰ, ਫਿਰ ਪ੍ਰੇਮ, ਫਿਰ ਵੈਰਾਗ ਤੇ ਅੰਤ ਸਹਿਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ, ਏਸੇ ਤਰ੍ਹਾਂ ਇਸਤਰੀ-ਭਰਤਾ ਦੀ ਜ਼ਿੰਦਗੀ ਵਿਚ 'ਸਹਜ ਅਨੰਦ ਹੋਆ ਵਡਭਾਗੀ', 'ਨਿਰਭਉ ਭੈ ਮਨ ਹੋਇ', 'ਚਾਉ ਭਇਆ ਬੈਰਾਗੀਆ', 'ਮਨਿ ਸਹਜ ਭਇਆ' ਦਾ ਉਲੇਖ ਚਾਰ ਲਾਵਾਂ ਵਿਚ ਮਿਲਦਾ ਹੈ।

ਦੂਜੇ ਪਾਸੇ ਦੋਹਾਗਣ ਉਹ ਜੀਵ-ਇਸਤਰੀ ਹੈ ਜਿਸ ਨੇ ਕਦੇ ਪਿਰ ਦੇ ਮੇਲ ਦਾ ਅਨੰਦ ਨਹੀਂ ਮਾਣਿਆ। ਉਹ ਦੂਜੇ ਭਾਉ ਵਿਚ, ਪਤੀ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ, ਪਦਾਰਥਕ ਜੀਵਨ ਦੇ ਪਿਆਰ ਵਿਚ, ਫਸੀ ਹੁੰਦੀ ਹੈ :

ਦੋਹਾਗਣੀ ਮਹਲੁ ਨ ਪਾਇਨੀ ਨਾ ਜਾਣਨਿ ਪਿਰ ਕਾ ਸੁਆਉ।
ਫਿਕਾ ਬੋਲਣ ਨ ਨਿਵਹਿ ਦੂਜਾ ਭਾਉ ਸੁਆਉ।

(ਪੰਨਾ : 426)

ਪਰ ਸੁਹਾਗਣ ਪ੍ਰਭੂ ਦੇ ਪ੍ਰੇਮ ਨੂੰ ਮਾਣਦੀ ਹੈ। ਉਹ ਭਾਵੇਂ ਖਿਲਰੀਆਂ ਲਿਟਾਂ ਵਾਲੀ, ਛੋਟੇ ਕੱਦ ਵਾਲੀ, ਕਰੂਪ ਦਿਸਣ ਵਾਲੀ ਹੋਵੇ, ਮਾਲਕ ਨੂੰ ਚੰਗੀ ਲਗਦੀ ਹੈ ('ਲਟੂਰੀ ਮਧੁਰੀ ਠਾਕਰ ਭਾਈ'।) ਉਹ ਗੁਰੂ ਰਾਹੀਂ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੀ ਹੁੰਦੀ ਹੈ ਤੇ ਉਸ ਦੀ ਚੋਲੀ (ਜ਼ਿੰਦਗੀ) ਹਰੀ ਪ੍ਰੇਮ ਵਿਚ ਤਰ ਹੁੰਦੀ ਹੈ। ਉਹ ਹੋਰ ਸਭ ਪਾਸੇ ਛੱਡ ਕੇ ਹਰੀ ਦੀ ਸ਼ਰਨ ਆਉਂਦੀ ਹੈ :

ਅਬ ਹਮ ਚਲੀ ਠਾਕੁਰ ਪਹਿ ਹਾਰ।
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ।

(ਪੰਨਾ : 527)

ਆਪ ਦੀ ਕਵਿਤਾ ਵਿਚ ਕੋਈ ਵੀ ਭਾਵ ਚਾਹੇ ਉਹ ਸਿੱਕ ਦਾ ਹੋਵੇ ਜਾਂ ਆਨੰਦ ਦਾ, ਸੰਕੋਚ ਨਾਲ ਬਿਆਨਿਆ ਹੁੰਦਾ ਹੈ। ਉਸ ਵਿਚ ਅਜਿਹੀ ਤਪਸ਼ ਨਹੀਂ ਹੁੰਦੀ ਜਿਵੇਂ ਉਸ ਨੂੰ ਜ਼ੋਰਦਾਰ ਸ਼ੈਲੀ ਦੀ ਸਾਣ ਉਤੇ ਚੜ੍ਹਾਇਆ ਹੋਵੇ। ਉਹਨਾਂ ਦੇ ਭਾਵਾਂ ਦਾ ਵੇਗ ਬਹੁਤਾ ਤਿੱਖਾ ਨਹੀਂ। ਇਸ ਦਾ ਕਾਰਨ ਇਹ ਹੈ ਕਿ ਅੰਤਮ ਰੂਪ ਵਿਚ ਆਪ ਬਿਰਹਾ ਦੇ ਕਵੀ ਨਹੀਂ। ਉਹਨਾਂ ਦੇ ਵਿਯੋਗ ਭਾਵ ਵੀ ਸੰਜੋਗ ਭਾਵ ਦੇ ਅਧੀਨ ਵਿਚਰਦੇ ਹਨ, ਜਿਵੇਂ ਛਕੇ ਛੰਤਾਂ ਦੀ ਬਿੰਬਾਵਲੀ ਤੋਂ ਸਪਸ਼ਟ ਹੈ।

ਸੰਜੋਗ ਦਾ ਰਸ ਦੀਦਾਰ ਹੋਣ ਦਾ ਆਨੰਦ ਹੈ, ਪਰ ਵਿਯੋਗ ਦੇ ਰਸ ਦਾ ਮਤਲਬ

ਸ਼ਾਇਦ ਇਹ ਹੈ ਕਿ ਨੈਣਾਂ ਵਿਚ ਹਰ ਦਮ ਪ੍ਰੀਤਮ ਦੀ ਸੂਰਤ ਸਮਾਈ ਰਹਿੰਦੀ ਹੈ, ਜਿਵੇਂ ਚੰਦ-ਚਕੋਰ ਦੀ ਜਾਂ ਚਕਵੀ-ਸੂਰਜ ਦੀ ਪ੍ਰੀਤ ਹੁੰਦੀ ਹੈ। ਗੁਰੂ ਜੀ ਕਹਿੰਦੇ ਹਨ ਮੇਰਾ ਮਨ ਹਰੀ ਨਾਮ ਤੋਂ ਬਿਨਾਂ ਇਕ ਖਿਣ ਵੀ ਰਹਿ ਨਹੀਂ ਸਕਦਾ। ਉਹ ਇਸ ਤਰ੍ਹਾਂ ਗਿੱਝਾ ਹੋਇਆ ਹੈ ਜਿਵੇਂ ਬਾਲਕ ਨੂੰ ਮਾਂ ਦੇ ਥਣ ਵਿਚੋਂ ਰਸ ਮਿਲਦਾ ਹੈ ਤੇ ਥਣ ਕਢ ਲੈਣ ਨਾਲ ਬਾਲਕ ਰੋਣ ਲਗਦਾ ਹੈ। ਸਵਾਸ ਪ੍ਰਭੂ-ਹਰੀ ਦੇ ਪਿਆਰ ਭਰੇ ਵਿਛੋੜੇ ਵਿਚ ਵਿੰਨ੍ਹੇ ਹੋਏ ਹਨ, ਜਿਵੇਂ ਜਲ ਤੋਂ ਬਗੈਰ ਕਮਲ ਦਾ ਹਾਲ ਹੁੰਦਾ ਹੈ :

ਜਿਉ ਬਾਰਿਕ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ।

.....................

ਜਿਉ ਕਮਲ ਪ੍ਰੀਤ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ। (1178-79)

ਚਾਤ੍ਰਿਕ ਸਵਾਂਤ-ਬੂੰਦ ਲਈ ਲਿਉਂ ਲਿਉਂ ਕਰਦਾ ਰਹਿੰਦਾ ਹੈ। ਇਸ ਬੂੰਦ ਦੇ ਮਿਲਣ ਨਾਲ ਹੀ ਉਸ ਨੂੰ ਸ਼ਾਂਤੀ ਆਉਂਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਹਰੀ-ਨਾਮ ਜਲ ਦਾ ਉਹ ਅਥਾਹ ਖਜ਼ਾਨਾ ਹੈ ਜਿਸ ਦੇ ਆਸਰੇ ਅਸੀਂ ਮੱਛਲੀ ਰੂਪੀ ਜੀਵ ਜੀਵਤ ਹਾਂ। ਸਰੀਰ ਵਿਚ ਇੰਦਰੀਆਂ ਇਕ ਪ੍ਰਕਾਰ ਦੀਆਂ ਹੱਟੀਆਂ ਤੇ ਸ਼ਹਿਰ ਹਨ ਜਿਥੋਂ ਗੁਰਮੁਖ ਲੋਕ ਹਰੀ ਨਾਮ ਦਾ ਸੌਦਾ ਲੈਂਦੇ ਹਨ।[1] ਪਰ ਇੰਦਰੀਆਂ ਦੇ ਅਧੀਨ ਹੋ ਕੇ ਵਿਚਰਨਾ ਠੀਕ ਨਹੀਂ ਹੈ। ਇੰਦਰੀਆਂ ਦੇ ਅਧੀਨ ਹੋਣ ਨਾਲ ਆਤਮਕ-ਪਤਣ ਹੁੰਦਾ ਹੈ। ਪਤੰਗਾ, ਹਿਰਨ ਭੌਰਾ, ਹਾਥੀ, ਮੱਛੀ, ਸਭ ਨੂੰ ਇੰਦਰੀ ਦਾ ਦੋਸ਼ ਮਾਰਦਾ ਹੈ। ਪਤੰਗਾ ਦੀਵੇ ਦੀ ਲਾਟ ਦੇ ਇਸ਼ਕ ਵਿਚ ਸੜਦਾ ਹੈ। ਹਿਰਨ ਨਾਦ ਦੇ ਰਸ ਲਈ ਫਸਦਾ ਹੈ, ਭੌਰਾ ਵਾਸ਼ਨਾ ਲਈ, ਹਾਥੀ ਕਾਮ ਵੱਸ ਹੋ ਕੇ ਅਤੇ ਮੱਛੀ ਲੋਭ ਵੱਸ ਹੋ ਕੇ ਜਲ ਵਿਚ ਫਸਦੀ ਹੈ। ਸੋ, ਇਹ ਪੰਜਭੂਤਕ ਦੇਹੀ, ਜੋ ਪੰਜ ਤੱਤਾਂ ਤੇ ਉਹਨਾਂ ਦੇ ਅੱਡ ਅੱਡ ਵਿਸ਼ਿਆਂ ਵਾਲੀ ਹੈ, ਬੜੀ ਤਾਕਤਵਰ ਹੈ। ਇਸ ਦੇ ਪਾਪ ਗੁਰੂ ਹੀ ਦੂਰ ਕਰ ਸਕਦਾ ਹੈ :

ਪਚੈ ਪਤੰਗ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰ ਸੰਘਾਰੇ।
ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ।

(ਪੰਨਾ : 983)

ਸਤਿਗੁਰ ਧਰਮ ਨਿਆਂ ਦੀ ਧਰਤੀ ਹੈ। ਇਸ ਵਿਚ ਜੇਹਾ ਬੀਜੇ ਤੇਹਾ ਫਲ ਪਾਉਂਦਾ ਹੈ। ਗੁਰਮੁਖ ਅੰਮ੍ਰਿਤ-ਫਲ ਬੀਜਦੇ ਤੇ ਅੰਮ੍ਰਿਤ-ਫਲ ਹੀ ਪਾਉਂਦੇ ਹਨ। ਲੋਕ-ਪਰਲੋਕ ਵਿਚ ਉਹਨਾਂ ਦੇ ਮੁਖ ਉਜਲੇ ਹੁੰਦੇ ਹਨ।[2] ਪਰ ਮਨਮੁਖ ਇਕ ਅਜਿਹਾ ਰੁਖ ਹੈ ਜਿਸ ਨੂੰ ਭਾਵੇਂ ਅੰਮ੍ਰਿਤ ਨਾਲ ਸਿੰਜਿਆ ਜਾਏ ਤਾਂ ਵੀ ਇਸ ਦੀਆਂ ਡਾਲਾਂ ਤੇ ਫੁੱਲ ਵਿਹੁ ਉਗਮਦੇ ਹਨ। ਜਿਉਂ ਜਿਉਂ ਭਲੇ ਆਦਮੀ ਮਨਮੁਖ (ਸਾਕਤ) ਨਾਲ ਨਿਮਰਤਾ ਵਰਤਦੇ ਹਨ, ਉਹ ਸਗੋਂ ਛੋੜਾਂ ਛੋੜ ਕੇ ਅੰਦਰੋਂ ਵਿਹੁ ਰੂਪ ਕੌੜੇ ਬਚਨ ਕਢਦਾ ਹੈ :

ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾ ਰੇ।

1. ਆਦਿ ਗ੍ਰੰਥ, ਪੰਨਾ 95
2. ਉਹੀ ਪੰਨਾ, 302

ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ।
(ਪੰਨਾ 983)

ਗੁਰੂ ਦਵਾਰਾ ਗਿਆਨ ਕਿਵੇਂ ਪ੍ਰਾਪਤ ਹੁੰਦਾ ਹੈ ? ਇਸ ਬਾਰੇ ਗੁਰੂ ਜੀ ਕਹਿੰਦੇ ਹਨ ਕਿ ਸਤਿਗੁਰ ਪਾਰਸ ਹੈ। ਪਾਰਸ ਨੂੰ ਛੋਹਣ ਤੋਂ ਬਿਨਾਂ ਲੋਹਾ ਸੋਨਾ ਨਹੀਂ ਹੋ ਸਕਦਾ। ਪਰ ਮਨਮੁਖ ਉਸ ਲੋਹੇ ਵਾਂਗ ਹੈ ਜੋ ਬੇੜੀ ਵਿਚ ਪੈਣ ਤੋਂ ਬਿਨਾਂ ਭਾਵੇਂ ਪਾਸ ਹੀ ਪਿਆ ਰਹੇ, ਨਦੀ ਦੇ ਪਾਰ ਨਹੀਂ ਜਾ ਸਕਦਾ। ਸੋ, ਸਤਿਗੁਰ ਹੀ ਪਾਰਸ ਹੈ, ਸਤਿਗੁਰ ਹੀ ਬੇੜੀ ਹੈ ਜਿਸ ਦੇ ਨਾਲ ਲਗਿਆਂ ਤਰ ਜਾਈਦਾ ਹੈ :

ਬਿਨ ਸਤਿਗੁਰ ਭੇਟੇ ਕੰਚਨ ਨਾ ਥੀਐ ਮਨਮੁਖ ਲੋਹ ਬੂਡਾ ਬੇੜੀ ਪਾਸਿ ।
ਸਤਿਗੁਰ ਬੋਹਿਥ ਹਰਿ ਨਾਵ ਹੈ ਕਿਤ ਬਿਧ ਚੜਿਆ ਜਾਇ ।
ਸਤਿਗੁਰ ਕੈ ਭਾਣੇ ਜੋ ਚਲੈ ਵਿਚਿ ਬੋਹਿਥ ਬੈਠਾ ਆਇ ।
(ਪੰਨਾ : 40)

ਜਿਵੇਂ ਲੱਕੜ ਵਿਚ ਅੱਗ ਛੁਪੀ ਰਹਿੰਦੀ ਹੈ, ਪਰ ਜਾਚ ਹੋਵੇ ਤਾਂ ਮਥ ਕੇ ਕਢ ਲਈਦੀ ਹੈ। ਏਸੇ ਤਰ੍ਹਾਂ ਮਨ ਗੁਰੂ ਦੀ ਸੰਗਤ ਜਾਂ ਗੁਰ-ਸ਼ਬਦ ਦਵਾਰਾ ਜੌਹਰੀ ਬਣ ਜਾਂਦਾ ਹੈ। ਮਨ ਹੀਰੇ ਨੂੰ ਹਰੀ ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ ਤਾਂ ਉਹ ਨਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਜਿਵੇਂ ਪਿੱਪਲ ਦੇ ਛਿਡਰੇ ਪਿੱਪਲ ਦੇ ਵਿਚ ਹੀ ਸਮਾ ਜਾਂਦੇ ਹਨ, ਉਸ ਵਿਚ ਅਭੇਦ ਹੋ ਜਾਂਦੇ ਹਨ ਤੇ ਪਿੱਪਲ ਉੱਚਾ ਹੁੰਦਾ ਰਹਿੰਦਾ ਹੈ, ਉਸੇ ਤਰ੍ਹਾਂ ਸੰਤ ਤੇ ਸੰਗਤ ਨਾਲ ਲਗ ਦੇ ਪ੍ਰਾਣੀ ਉੱਚਾ ਹੁੰਦਾ ਰਹਿੰਦਾ ਹੈ। ਇਸ ਇਹ ਤਰ੍ਹਾਂ ਹੈ ਜਿਵੇਂ ਚਕਵੀ ਸੂਰਜ ਵੱਲ ਦੇਖਦੀ ਰਹਿੰਦੀ ਤੇ ਉਸ ਵਿਚੋਂ ਅੰਮ੍ਰਿਤ ਪ੍ਰਾਪਤ ਕਰਦੀ ਹੈ।
(ਪੰਨਾ 1323-24)

ਹਰੀ ਦਾ ਨਾਮ ਤਰਵਰ (ਰੁੱਖ) ਹੈ ਤੇ ਚੰਗੇ ਗੁਣ ਉਸ ਦੀਆਂ ਸ਼ਾਖਾਂ ਹਨ। ਧਰਮ ਉਸ ਬਿਰਛ ਦਾ ਫੁੱਲ ਹੈ ਅਤੇ ਗਿਆਨ ਉਸ ਦਾ ਫਲ ਹੈ। ਸਾਰੇ ਜੱਗ ਵਿਚ ਉਸ ਫੁੱਲ ਦੀ ਮਹਿਕ ਹੈ। ਇਹਨਾਂ ਫੁੱਲਾਂ-ਪੱਤਿਆਂ ਰਾਹੀਂ ਉਸ ਹਰੀ ਦੇ ਨਾਮ ਦੀ ਪੂਜਾ ਹੁੰਦੀ ਹੈ।
(ਪੰਨਾ : 1325)

ਹਿਰਦੇ ਰੂਪ ਗੜ੍ਹ-ਮੰਦਰ ਵਿਚ ਅਮੋਲਕ ਰਾਮ-ਨਾਮ ਦੀ ਕੋਠੜੀ ਲੁਕੀ ਹੋਈ ਹੈ ਜਿਸ ਦੀ ਖੋਜ ਸਤਿਗੁਰ ਨੂੰ ਮਿਲ ਕੇ ਹੀ ਹੋ ਸਕਦੀ ਹੈ। ਕਾਮ ਆਦਿਕ ਪੰਜ ਚੋਰ ਇਸ ਨਗਰੀ (ਸਰੀਰ) ਦੇ ਰਾਮ–ਨਾਮ ਧਨ ਨੂੰ ਚੁਰਾਉਣ ਲੱਗੇ ਰਹਿੰਦੇ ਹਨ। ਗੁਰੂ ਅਨੁਸਾਰੀ ਹੋ ਕੇ ਖੋਜ ਕੀਤਿਆਂ ਇਹ ਚੋਰ ਪਕੜੇ ਜਾਂਦੇ ਹਨ ਤੇ ਰਾਸ ਸਾਬਤ ਬਚ ਜਾਂਦੀ ਹੈ।
(ਪੰਨਾ : 1178)

ਮਨ ਭਟਕਦਾ ਰਹਿੰਦਾ ਹੈ। ਇਹ ਉਸ ਨਿਜ ਸਰੂਪ ਵਿਚ ਨਹੀਂ ਆਉਂਦਾ ਜਿਥੇ ਹਰੀ ਦਾ ਵਾਸਾ ਹੈ ਪਰ ਸਤਿਗੁਰ ਦਾ ਅੰਕਸ ਮਨ ਨੂੰ ਨਿਜ ਘਰ ਲਿਆਉਂਦਾ ਹੈ। ਭਟਕਦੇ ਹੋਏ ਮਨ ਨੂੰ ਆਪਣੇ ਅੰਦਰ ਦੇ ਰਤਨ ਨਹੀਂ ਲਭ ਸਕਦੇ ਪਰ ਜਿਵੇਂ ਓਡਾ (ਸੇਂਘਾ) ਧਰਤੀ ਵਿਚ ਲੁਕੇ ਖੂਹ ਨੂੰ ਝਟ ਲਭ ਲੈਂਦਾ ਹੈ, ਇਉਂ ਸਤਿਗੁਰ ਦੀ ਸਹਾਇਤਾ

ਨਾਲ ਇਹ ਰਤਨ ਲਭਦੇ ਹਨ।

(ਪੰਨਾ : 1179)

ਹਰੀ ਦਾ ਨਾਮ ਉਹ ਅਮੋਲਕ ਹੀਰਾ ਹੈ ਜੋ ਚੰਗੇ ਗਾਹਕ ਤੋਂ ਬਿਨਾਂ ਕੱਖ ਦੇ ਬਰਾਬਰ ਹੈ ਪਰ ਜਦ ਰਤਨਾਂ ਦਾ ਗਾਹਕ ਸੰਤ-ਜਨ ਮਿਲ ਜਾਏ ਤਾਂ ਇਹ ਲੱਖ ਰੁਪਏ ਦਾ ਹੈ। ਮੇਰੇ ਮਨ ਵਿਚ ਹਰੀ ਨੇ ਇਹ ਗੁੱਝਾ ਹੀਰਾ ਰਖਿਆ ਹੋਇਆ ਹੈ ਜੋ ਸਾਧੂ-ਗੁਰੂ ਦੇ ਮੇਲ ਬਾਅਦ ਹੀ ਪਰਖਿਆ ਜਾਂਦਾ ਹੈ। ਮਨਮੁਖਾਂ ਦੀ ਕੋਠੜੀ ਵਿਚ ਅਗਿਆਨ ਰੂਪੀ ਹਨੇਰਾ ਹੁੰਦਾ ਹੈ। ਉਹਨਾਂ ਦੇ ਮਨ ਵਿਚ ਰਤਨ ਨਹੀਂ ਸੁਝਦਾ। ਉਹ ਮੂਰਖ ਉਜਾੜ ਵਿਚ ਕੁਰਾਹੇ ਭਟਕ ਕੇ ਮਰ ਜਾਂਦੇ ਹਨ, ਕਿਉਂਕਿ ਉਹਨਾਂ ਨੇ ਮਾਇਆ ਸਰਪਣੀ ਦੀ ਜ਼ਹਿਰ ਚਖੀ ਹੋਈ ਹੈ, ਸੰਸਾਰਕ ਪਦਾਰਥਾਂ ਦੇ ਸਵਾਦ ਵਿਚ ਫਸੇ ਹੋਏ ਹਨ।

ਸਤਿਗੁਰ ਤੇ ਸਤਿ-ਸੰਗਤ ਇਕ ਪਾਠਸ਼ਾਲਾ ਹੈ ਜਿਥੇ ਹਰੀ ਦੇ ਗੁਣ ਸਿਖੀਦੇ ਹਨ। ਉਹ ਜੀਵ ਧੰਨ ਹੈ, ਹੱਥ ਧੰਨ ਹਨ ਤੇ ਉਹ ਅਧਿਆਪਕ ਗੁਰੂ ਵੀ ਧੰਨ ਹੈ ਜਿਸ ਨੂੰ ਮਿਲ ਕੇ ਅਸੀਂ ਹਰੀ ਦਾ ਲੇਖਾ ਲਿਖਦੇ ਹਾਂ।

(ਪੰਨਾ : 1311)

ਉਹ ਮਾਲਕ ਪੂਰਨ ਹੈ ਤੇ ਉਸ ਦਾ ਨਾਮ ਇਕ ਵਧੀਆ ਸੌਦਾ ਹੈ। ਉਸ ਨੇ ਇਸ ਜੱਗ ਦੀ ਖੇਡ ਇਸ ਤਰ੍ਹਾਂ ਬਣਾਈ ਹੈ ਕਿ ਸਾਰਾ ਜੱਗ ਉਸ ਦਾ ਖਰੀਦਾਰ ਹੈ। (1314)

ਜਦ ਗੁਰੂ ਗਿਆਨ ਦਾ ਸੁਰਮਾ ਦੇਂਦਾ ਹੈ ਤਾਂ ਅੱਖਾਂ ਮਾਲਕ (ਹਰੀ) ਦੇ ਰੰਗ ਵਿਚ ਰੰਗੀਆਂ ਜਾਂਦੀਆਂ ਹਨ।

(ਪੰਨਾ : 1317)

ਜਿਸ ਤਰ੍ਹਾਂ ਮੀਂਹ ਵੱਸਣ ਨਾਲ ਗਲੀਆਂ ਨਾਲਿਆਂ ਤੇ ਟੋਭਿਆਂ ਦਾ ਪਾਣੀ ਗੰਗਾ ਵਿਚ ਜਾ ਪੈਂਦਾ ਹੈ ਤੇ ਉਹਦੇ ਵਿਚ ਮਿਲ ਕੇ ਪਵਿੱਤਰ ਹੋ ਜਾਂਦਾ ਹੈ। ਇਸੇ ਤਰ੍ਹਾਂ ਨਿਰਵੈਰ ਗੁਰੂ ਵਿਚ ਵੀ ਇਹ ਵਡਿਆਈ ਹੈ ਕਿ ਉਸ ਦੇ ਦਰਸ਼ਨ ਕਰਨ ਨਾਲ ਤ੍ਰਿਸ਼ਨਾ ਤੇ ਭੁਖ ਦੂਰ ਹੋ ਜਾਂਦੀ ਹੈ ਤੇ ਤੁਰੰਤ ਸ਼ਾਂਤੀ ਮਿਲਦੀ ਹੈ।

(ਪੰਨਾ : 854-55)

ਜਿਵੇਂ ਮਾਂ ਪੁੱਤਰ ਨੂੰ ਜਨਮ ਦੇ ਕੇ ਪਾਲਦੀ ਤੇ ਆਪਣੀ ਨਜ਼ਰ ਵਿਚ ਰੱਖਦੀ ਹੈ, ਅੰਦਰ-ਬਾਹਰ ਜਾਂਦੀ ਉਸ ਨੂੰ ਗਰਾਹੀਆਂ ਦੇਂਦੀ ਰਹਿੰਦੀ ਹੈ, ਏਸੇ ਤਰ੍ਹਾਂ ਸਤਿਗੁਰ ਆਪਣੇ ਸਿੱਖਾਂ ਨਾਲ ਪ੍ਰੀਤ ਰੱਖਦਾ ਹੈ। ਜਿਵੇਂ ਅਸਮਾਨ ਵਿਚ ਚਿੱਟੇ ਕਪੜਿਆਂ (ਪਰਾਂ) ਵਾਲੀ ਕੂੰਜ ਉੱਡਦੀ ਹੋਈ ਵੀ ਪਿਛੇ ਛੱਡ ਕੇ ਆਈ ਆਪਣੇ ਬੱਚਿਆਂ ਵਿਚ ਧਿਆਨ ਰੱਖਦੀ ਹੈ, ਏਸੇ ਤਰ੍ਹਾਂ ਸਤਿਗੁਰ ਆਪਣੇ ਸਿੱਖਾਂ ਦਾ ਧਿਆਨ ਰਖਦੇ ਹਨ।

(ਪੰਨਾ : 168)

ਹਰੀ ਦਾ ਨਾਮ ਸਾਡੇ ਲਈ ਛੱਤੀ ਪ੍ਰਕਾਰ ਦਾ ਭੋਜਨ ਹੈ, ਜਿਸ ਦੇ ਖਾਣ ਨਾਲ ਤ੍ਰਿਪਤੀ ਆਉਂਦੀ ਹੈ। ਹਰੀ ਦਾ ਨਾਮ ਸਾਡੀ ਪੁਸ਼ਾਕ ਹੈ ਜਿਸ ਕਰਕੇ ਮੁੜ ਕੇ ਨੰਗੇ ਨਹੀਂ ਹੋਣਾ ਪੈਂਦਾ ਤੇ ਹੋਰ ਕੁਝ ਪਹਿਨਣ ਦੀ ਇਛਾ ਨਹੀਂ ਰਹਿੰਦੀ। ਹਰੀ ਦਾ ਨਾਮ ਸਾਡਾ ਵਣਜ ਤੇ ਵਪਾਰ ਹੈ ਤੇ ਸਤਿਗੁਰੂ ਨੇ ਹਰੀ ਦੇ ਨਾਮ ਦਾ ਹੀ ਸਾਨੂੰ ਕੰਮ ਸੌਂਪਿਆ ਹੈ। ਅਸਾਂ ਹਰੀ ਦ

ਨਾਮ ਦਾ ਹੀ ਲੇਖਾ ਲਿਖਿਆ ਹੈ ਜਿਸ ਕਰਕੇ ਜਮਾਂ ਦੀ ਕਾਣਿ ਦੂਰ ਹੋ ਗਈ ਹੈ ।

(ਪੰਨਾ : 593)

ਹਰੀ ਨੇ ਦੇਹ ਰੂਪੀ ਚੋਲੀ ਸਵਾਰੀ ਹੈ ਤੇ ਜੀਵ ਨੇ ਭਗਤੀ ਰੂਪੀ ਕਢਾਈ ਇਸ ਉਤੇ ਕਰ ਕੇ ਪਹਿਣ ਲਈ ਹੈ । ਕਈ ਪ੍ਰਕਾਰ ਦਾ ਹਰਿ ਨਾਮ ਰੂਪੀ ਰੇਸ਼ਮ ਇਸ ਉਤੇ ਲੱਗਾ ਹੋਇਆ ਹੈ । ਕੋਈ ਅੰਦਰ ਦੇ ਗਿਆਨ ਵਾਲਾ ਬਿਬੇਕੀ ਹੀ ਇਸ ਗੱਲ ਨੂੰ ਬੁਝ ਸਕਦਾ ਹੈ ।

(ਪੰਨਾ : 646)

ਜੋ ਰੱਬ ਰੂਪੀ ਦੀਵਾਨ (ਹਾਕਮ) ਨੂੰ ਮਿਲਿਆ ਉਹ ਸਾਰੇ ਹਾਕਮਾਂ ਨੂੰ ਮਿਲ ਪਿਆ । ਉਹ ਜਿੱਥੇ ਵੀ ਜਾਏ ਸੁਰਖਰੂ ਹੁੰਦਾ ਹੈ । ਉਸ ਦਾ ਦਰਸ਼ਨ ਕਰਨ ਨਾਲ ਸਾਰੇ ਪਾਪੀ ਵੀ ਤਰ ਜਾਂਦੇ ਹਨ ।

(ਪੰਨਾ : 87)

ਜਿਸ ਦੇ ਹਿਰਦੇ ਵਿਚ ਹਰੀ ਦੀਵਾਨ (ਹਾਕਮ) ਹੋਵੇ, ਸਾਰਾ ਜਗਤ ਉਸ ਦੀ ਮੁਠ ਵਿਚ ਆ ਜਾਂਦਾ ਹੈ । ਉਸ ਨੂੰ ਕਿਸੇ ਦੀ ਅਧੀਨਤਾ ਨਹੀਂ ਕਰਨੀ ਪੈਂਦੀ । ਸਗੋਂ ਹਰੀ ਹਾਕਮ ਨੇ ਸਭਨਾਂ ਨੂੰ ਲਿਆ ਕੇ ਉਸ ਦੇ ਪੈਰੀ ਪਾਇਆ ਹੁੰਦਾ ਹੈ । ਮਨੁੱਖਾਂ ਦੀ ਕਚਹਿਰੀ (ਹਕੂਮਤ) ਵਿਚੋਂ ਤਾਂ ਕੋਈ ਨੱਸ-ਭੱਜ ਕੇ ਨਿਕਲ ਸਕਦਾ ਹੈ, ਪਰ ਹਰੀ ਦੀ ਹਕੂਮਤ ਵਿਚੋਂ ਨਿਕਲ ਕੇ ਕਿੱਥੇ ਜਾਵੇ ? ਸੋ, ਇਸ ਤਰ੍ਹਾਂ ਦਾ ਹਾਕਮ ਭਗਤਾਂ ਦੇ ਹਿਰਦੇ ਵਿਚ ਆ ਵੱਸਦਾ ਹੈ ਜਿਸ ਨੇ ਉਹਨਾਂ ਸਭਨਾਂ ਨੂੰ ਭਗਤਾਂ ਦੇ ਅੱਗੇ ਲਿਆ ਖੜਾ ਕੀਤਾ (ਤਾਬੇ ਕਰ ਦਿੱਤਾ) ਜੋ ਤਾਬੇਦਾਰੀ ਤੋਂ ਅਜੇ ਝਿਜਕਦੇ ਸਨ । ਮਨੁੱਖ ਨੂੰ ਇਹ ਵਡਿਆਈ ਉਸ ਦੀ ਮਿਹਰ ਨਾਲ ਹੀ ਮਿਲਦੀ ਹੈ।

(ਪੰਨਾ : 591)

ਜਮ ਰੂਪੀ ਚੂਹਾਂ ਜੋ (ਉਮਰ ਰੂਪ) ਖੇਤੀ ਨੂੰ ਸਦਾ ਕੁਤਰਦਾ ਹੈ, ਕਰਤੇ ਨੇ ਮਾਰ ਕੇ ਕੱਢ ਦਿੱਤਾ ਹੈ । ਖੇਤੀ ਜੋ ਪ੍ਰੇਮ-ਭਾਉ ਨਾਲ ਉੱਗੀ ਸੀ ਉਸ ਤੋਂ ਹਰੀ ਦਾ ਬਖਸ਼ਿਸ਼ ਰੂਪੀ ਬੋਹਲ ਇਕੱਠਾ ਹੋਇਆ । ਜਿਸ ਨੇ ਸਤਿਗੁਰੂ ਨੂੰ ਯਾਦ ਕੀਤਾ ਉਸ ਦਾ ਡਰ ਤੇ ਝੋਰਾ ਸਭ ਖਤਮ ਹੋ ਗਿਆ । ਉਹ ਆਪ ਵੀ ਤਰ ਗਿਆ ਤੇ ਸਾਰੇ ਸੰਸਾਰ ਨੂੰ ਵੀ ਉਸ ਨੇ ਤਾਰ ਦਿੱਤਾ ।

(ਪੰਨਾ : 304)

ਹਰੀ-ਨਾਮ ਧਨ ਬੜਾ ਮੁੱਲਵਾਨ ਹੈ । ਰਤਨ, ਜਵਾਹਰ ਮਾਣਕ ਵਾਂਗ ਅਮੋਲਕ ਹੈ, ਭਗਤਾਂ ਨੇ ਅੰਮ੍ਰਿਤ ਵੇਲੇ ਦੇ ਵੱਤਰ ਵਾਲੇ ਸਮੇਂ ਵਿਚ (ਮਨੁੱਖਾ ਜਨਮ ਦੇ ਸ਼ੁਭ ਤੇ ਉਪਜਾਊ ਸਮੇਂ ਵਿਚ) ਇਸ ਧਨ ਨਾਲ ਲਗਨ ਲਾਈ । ਅੰਮ੍ਰਿਤ ਵੇਲੇ ਦੇ ਵੱਤਰ ਵਾਲੇ ਸਮੇਂ ਦਾ ਨਾਮ ਰੂਪ ਧਨ ਬੀਜਿਆ ਹੋਇਆ ਇਤਨਾ ਫਲਿਆ ਕਿ ਭਗਤ ਲੋਕ ਆਪ ਖਾ ਖਾ ਕੇ ਤੇ ਹੋਰਨਾਂ ਨੂੰ ਦੇ ਕੇ ਵੰਡ ਚੁੱਕੇ ਪਰ ਇਹ ਧਨ ਮੁਕਦਾ ਹੀ ਨਹੀਂ ।

(ਪੰਨਾ : 734)

ਵਾਸ਼ਨਾਂ ਦੇ ਸੱਪ ਪੂਰੀ ਤਰ੍ਹਾਂ ਜ਼ਹਿਰ ਨਾਲ ਭਰੇ ਹੁੰਦੇ ਹਨ । ਸਰੀਰ ਰੂਪੀ ਨਗਰ

ਵਿਚ ਲੋਭ ਰੂਪੀ ਕੁੱਤਾ ਬੜਾ ਬਲਵਾਨ ਹੈ ਪਰ ਮੋਹ ਰੂਪੀ ਚਿੱਕੜ ਵਿਚ ਫਸੇ ਹੋਏ ਬੰਦੇ ਨੂੰ ਗੁਰੂ ਹੱਥ ਦੇ ਕੇ ਬਾਹਰ ਕੱਢਦਾ ਹੈ।

(ਪੰਨਾ : 1311)

ਮਨ ਮਾਇਆ ਵਿਚ ਮਸਤ ਰਹਿੰਦਾ ਹੈ ਪਰ ਗੁਰੂ ਦਾ ਸ਼ਬਦ ਉਸ ਨੂੰ ਜਗਾ ਕੇ ਹਰੀ ਵੱਲ ਲਾ ਦੇਂਦਾ ਹੈ ਜਿਵੇਂ ਮਸਤ ਹਾਥੀ ਨੂੰ ਕੁੰਡੇ ਨਾਲ ਕਾਬੂ ਵਿਚ ਰਖਿਆ ਜਾਂਦਾ ਹੈ।

(ਪੰਨਾ : 1310)

ਗੁਰੂ ਜੀ ਨੇ ਬੜੇ ਸੁੰਦਰ ਸ਼ਬਦ-ਚਿੱਤਰਾਂ ਤੇ ਦ੍ਰਿਸ਼ਟਾਂਤ ਅਲੰਕਾਰਾਂ ਵਿਚ ਪ੍ਰਭੂ ਲਈ ਆਪਣੀ ਬਿਹਬਲਤਾ ਦਾ ਪ੍ਰਗਟਾਵਾ ਕੀਤਾ ਹੈ। ਸ੍ਰੀ ਰਾਗ ਦੀ ਵਾਰ ਵਿਚ ਆਪ ਕਹਿੰਦੇ ਹਨ ਕਿ ਮੈਂ ਆਪ ਦੇ ਮਾਲਕ ਦੇ ਦਰ ਦਾ ਢਾਡੀ (ਉਸਤਤ ਕਰਨ ਵਾਲਾ) ਹਾਂ ਤੇ ਹਰੀ ਦੇ ਦਰ ਤੇ ਜਾਂਦਾ ਹਾਂ। ਦਾਤੇ ਨੇ ਪੁਕਾਰ ਸੁਣੀ ਤੇ ਢਾਡੀ ਨੂੰ ਆਪਣੇ ਸਨਮੁਖ ਸੱਦ ਲਿਆ ਤੇ ਪੁਛਿਆ ਕਿ ਤੂੰ ਕਿਸ ਕੰਮ ਆਇਆ ਹੈਂ। ਮੇਰੀ ਯਾਚਨਾ ਦਿਆਲ ਪ੍ਰਭੂ ਨੂੰ ਇਹ ਹੈ ਕਿ ਮੈਨੂੰ ਇਹ ਦਾਨ ਦਿਉ ਜੋ ਮੈਂ ਹਰੀ ਨੂੰ ਯਾਦ ਰੱਖਾਂ। ਇਸ ਤਰ੍ਹਾਂ ਹਰੀ ਦਾਤੇ ਨੇ ਨਾਮ ਜਪਾਇਆ ਤੇ ਵਡਿਆਈ ਦਿੱਤੀ।

(ਪੰਨਾ : 91)

ਗਉੜੀ ਰਾਗ ਦੇ ਚਉਪਦਿਆਂ ਵਿਚ ਗੁਰੂ ਜੀ ਦੱਸਦੇ ਹਨ ਕਿ ਕਿਵੇਂ ਸਾਰਾ ਜਗਤ ਆਪਣੇ ਆਪਣੇ ਧੰਦੇ ਵਿਚ ਲੱਗਾ ਹੋਇਆ ਹੈ। ਪੰਡਤ ਸ਼ਾਸਤਰ ਸਿਮ੍ਰਤੀ ਪੜ੍ਹਦਾ ਹੈ, ਜੋਗੀ ਗੋਰਖ ਗੋਰਖ ਕਰਦਾ ਹੈ ਸੰਨਿਆਸੀ ਭਬੂਤ ਲਗਾਉਂਦਾ ਹੈ, ਸ਼ੂਦਰ ਤੇ ਵੈਸ਼ ਹੋਰਨਾਂ ਦੀ ਸੇਵਾ ਕਰਦੇ ਹਨ ਪਰ ਮੇਰੇ ਜਹੇ ਪੁਰਖ ਨੂੰ ਹਰੀ ਦਾ ਆਸਰਾ ਹੈ। ਮਾਤਾ ਆਪਣੇ ਪੁੱਤਰ ਨੂੰ ਖਵਾਉਣ ਵਿਚ ਲੱਗੀ ਹੁੰਦੀ ਹੈ, ਮੱਛੀ ਨੂੰ ਜਲ ਵਿਚ ਨਹਾਉਣ ਦਾ ਚਾਉ ਹੁੰਦਾ ਹੈ ਤੇ ਸਤਿਗੁਰ ਆਪਣੇ ਗੁਰਸਿੱਖ ਦੀ ਪਾਲਣਾ ਕਰਦਾ ਹੈ। ਸਾਰੰਗ ਨੂੰ ਜਲਧਾਰਾ ਦੀ ਉਡੀਕ ਹੁੰਦੀ ਹੈ, ਰਾਜੇ ਨੂੰ ਮਾਇਆ ਦੀ ਪ੍ਰੀਤ ਹੁੰਦੀ ਹੈ ਅਤੇ ਗੁਰਸਿੱਖ ਨੂੰ ਗੁਰੂ ਦੇ ਗਲੇ ਲੱਗ ਕੇ ਮਿਲਣ ਦੀ।

(ਪੰਨਾ : 163-64)

ਗੁਰੂ ਸੰਤ ਉੱਤੋਂ ਦੀ ਬਲਿਹਾਰ ਹੋਣ ਦੀ ਗੱਲ ਕਰਦੇ ਹੋਏ ਗੁਰੂ ਜੀ ਕਹਿੰਦੇ ਹਨ ਕਿ ਮੈਂ ਆਪਣਾ ਸਿਰ ਵੱਢ ਕੇ ਗੁਰੂ-ਸੰਤ ਦੇ ਰਸਤੇ ਵਿਚ ਰੱਖ ਦਿਆਂ (ਰਸਤੇ ਦੇ ਟੋਏ ਖੱਪੇ ਸਿਰ ਨਾਲ ਪੂਰ ਕੇ ਪੱਧਰੇ ਕਰ ਦਿਆਂ) ਤਾਂ ਜੋ ਮੇਰਾ ਸਵਾਮੀ ਉਸ ਤੋਂ ਸੌਖਾ ਲੰਘ ਸਕੇ।

(ਪੰਨਾ : 881)

ਗੁਰੂ ਜੀ ਆਪਣੇ ਆਪ ਨੂੰ ਸਤਿਗੁਰੂ ਦਾ ਸੇਵਕ ਤੇ ਖਰੀਦਿਆ ਹੋਇਆ ਗੁਲਾਮ ਦਸਦੇ ਹੋਏ ਕਹਿੰਦੇ ਹਨ ਕਿ ਜੋ ਬੇਅੰਤ ਪਰਉਪਕਾਰ ਗੁਰੂ ਨੇ ਮੇਰੇ ਉਤੇ ਕੀਤੇ ਹਨ, ਉਸ ਨਾਲ ਗੁਰੂ ਦਾ ਕਰਜ਼ਾ ਇਕੱਠਾ ਹੁੰਦਾ ਹੋਇਆ ਬਹੁਤ ਸਾਰਾ ਜੋੜ ਬਣ ਗਿਆ ਹੈ ਪਰ ਉਸ ਵਿਚੋਂ ਮੁਕਾਇਆ ਕੁਝ ਵੀ ਨਹੀਂ। ਇਸ ਲਈ ਉਸ ਕਰਜ਼ੇ ਦੇ ਬਦਲੇ ਮੈਂ ਗੁਰੂ ਦਾ

ਗੁਲਾਮ ਬਣ ਗਿਆ ਹਾਂ। ਇਹ ਗੁਰੂ ਦਾ ਪਰਉਪਕਾਰ ਹੈ ਕਿ ਉਸ ਨੇ ਸਾਨੂੰ ਇਸ ਨਾ ਤਰੇ ਜਾ ਸਕਣ ਵਾਲੇ ਸਾਗਰ ਤੋਂ ਪਾਰ ਕਰ ਦਿੱਤਾ।

(ਪੰਨਾ : 171)

ਜਿਨ੍ਹਾਂ ਨੇ ਗੁਰੂ ਅਨੁਸਾਰੀ ਹੋ ਕੇ ਹਰੀ ਦਾ ਨਾਮ ਨਹੀਂ ਜਪਿਆ ਉਹ ਇਸ ਜੱਗ ਵਿਚ ਦੀਵਾਲੀਏ ਹਨ। ਉਹ ਸਾਰੀ ਦੁਨੀਆਂ ਵਿਚ ਮੰਗਦੇ ਫਿਰਦੇ ਹਨ ਪਰ ਉਹਨਾਂ ਦੇ ਮੂੰਹ ਵਿਚ ਕੋਈ ਥੁਕਦਾ ਵੀ ਨਹੀਂ। ਉਹ ਪਰਾਈ ਨਿੰਦਿਆ ਕਰਦੇ ਪਰ ਇਸ ਨਾਲ ਆਪਣਾ ਹੀ ਇਤਬਾਰ ਗਵਾਉਂਦੇ ਹਨ।

(ਪੰਨਾ : 852)

ਜੋ ਬੰਦਾ ਭਗਤਾਂ ਦੇ ਕੋਲ ਰਹਿੰਦਾ ਹੈ, ਉਹ ਹਰੀ ਨਾਮ ਦੀ ਪੂੰਜੀ ਪ੍ਰਾਪਤ ਕਰਦਾ ਹੈ। ਬੇਮੁਖ ਦੇ ਸਿਰ ਸਵਾਹ ਪੈਂਦੀ ਹੈ। ਹਰੀ ਦੇ ਭਗਤ ਹਰੀ ਨਾਮ ਦੇ ਵਪਾਰੀ ਹਨ। ਜਮ ਰੂਪੀ ਮਸੂਲੀਆਂ ਉਹਨਾਂ ਨੇ ਨੇੜੇ ਨਹੀਂ ਆਉਂਦਾ।

(ਪੰਨਾ : 852)

ਰਾਜੇ ਰਸ-ਰੰਗ ਮਾਣਦੇ ਹੋਏ ਤੇ ਨਾਮ-ਵਿਹੂਣੇ ਆਖਰ ਕਾਲ ਦੇ ਵੱਸ ਪੈਂਦੇ ਹਨ। ਧਰਮ ਰਾਏ ਉਹਨਾਂ ਦੇ ਸਿਰ ਤੇ ਡੰਡੇ ਮਾਰਦਾ ਹੈ ਤਾਂ ਉਹ ਆਪਣੇ ਕਰਮਾਂ ਦਾ ਫਲ ਪਾਉਂਦੇ ਹੋਏ ਪਛਤਾਉਂਦੇ ਹਨ।

(ਪੰਨਾ : 731)

ਕੁਝ ਲੋਕ ਅਜਿਹੇ ਵੀ ਹਨ ਜੋ ਆਪਣੇ ਸਵਾਰਥ ਦੀ ਖਾਤਰ ਗੁਰੂ ਪਾਸ ਆ ਕੇ ਬਗਲਿਆ ਵਾਂਗ ਸਮਾਧੀਆਂ ਲਗਾਉਂਦੇ ਹਨ। ਉਹ ਕਾਂ ਵਰਗੇ ਨੀਚਾਂ ਦੀ ਸੰਗਤ ਵਿਚ ਜਾ ਕੇ ਮੁਰਦਾਰ ਜਾਂ ਵਿਸ਼ਟਾ ਨੂੰ ਵੀ ਮੂੰਹ ਮਾਰਦੇ ਹਨ। ਉਹ ਨਾਮ-ਹੀਣ ਨਕਟੇ (ਨੱਕ ਵੱਢੇ) ਹਨ। ਕਾਮਵੱਸ ਹੋਣ ਕਰਕੇ ਕਾਮਣੀ (ਇਸਤਰੀ) ਮੰਗਦੇ ਅਤੇ ਰਿੱਧੀਆਂ ਤੇ ਮਾਲ-ਦੌਲਤ ਲਈ ਹੱਥ ਅੱਡਦੇ ਹਨ।

(ਪੰਨਾ : 881-82)

ਮਨਮੁਖ ਗੁਰੂ ਅੱਗੇ ਜਾ ਕੇ ਨਿਉਂਦਾ ਹੈ ਪਰ ਮਨੋਂ ਖੋਟਾ ਤੇ ਝੂਠਾ ਹੁੰਦਾ ਹੈ। ਜਦੋਂ ਗੁਰੂ ਕਹਿੰਦਾ ਹੈ ਕਿ ਹੇ ਭਾਈ ਉਠੋ ਤਾਂ ਬਗਲਿਆਂ ਵਾਂਗ ਘੁਸਰ ਘੁਸਰ ਕੇ ਬੈਠਦਾ ਹੈ। ਗੁਰਸਿੱਖਾਂ ਵਿਚ ਕਿਉਂਕਿ ਗੁਰੂ ਵਰਤਦਾ ਹੈ, ਉਹ ਚੁਣ ਚੁਣ ਕੇ ਉਹਨਾਂ ਨੂੰ ਵੱਖ ਕੱਢ ਦੇਂਦਾ ਹੈ। ਖੋਟੇ ਨਾਲ ਨਹੀਂ ਰਲ ਸਕਦੇ। ਉਹ ਅੱਗੇ-ਪਿਛੇ ਹੋ ਕੇ ਮੂੰਹ ਛਪਾਉਂਦੇ ਫਿਰਦੇ ਹਨ। ਉਹਨਾਂ ਮਨਮੁਖਾਂ ਦਾ ਖਾਜਾ ਓਥੇ ਨਹੀਂ ਹੁੰਦਾ। ਉਹ ਤਾਂ ਭੇਡਾਂ ਵਾਂਗ ਕੂੜ ਜਾਂ ਗੰਦ ਹੀ ਖਾਂਦੇ ਹਨ। ਜੇ ਉਹਨਾਂ ਨੂੰ ਕੋਈ ਚੰਗੀ ਚੀਜ਼ ਖਵਾਈ ਜਾਵੇ ਤਾ ਉਹ ਮੂੰਹ ਤੋਂ ਜ਼ਹਿਰ ਉਗਲਦੇ ਹਨ।

(ਪੰਨਾ : 312)

ਜਿਹੜੇ ਮਨਮੁਖ ਹਉਮੈਂ ਵਿਚ ਆ ਕੇ ਕੰਮ ਕਰਦੇ ਹਨ ਉਹ ਵੇਸਵਾ ਦੇ ਪੁੱਤਰ ਵਾਂਗ ਬੇਨਾਮ (ਕੁੱਲ ਦੇ ਨਾਮ ਤੋਂ ਬਿਨਾਂ) ਹੀ ਹੁੰਦੇ ਹਨ, ਭਾਵ ਉਹਨਾਂ ਦੇ ਕਰਮ ਭਾਵੇਂ ਚੰਗੇ ਵੀ ਹੋਣ, ਉਹ ਕਿਸੇ ਲੇਖੇ ਵਿਚ ਨਹੀਂ ਆਉਂਦੇ। ਜੇ ਉਹ ਦਾਨ ਕਰਨ ਤਾਂ ਦਾਨੀ ਨਹੀਂ

ਅਖਵਾ ਸਕਦੇ, ਤੇ ਜੇ ਉਹ ਗਿਆਨ ਲੈਣ ਤਾਂ ਗਿਆਨੀ ਨਹੀਂ ਕਹਾਂ ਸਕਦੇ। ਇਹੋ ਕਰਮ ਜੇ ਕਿਸੇ ਦੇ ਹੋ ਕੇ ਕਰੀਏ, ਭਾਵ ਗੁਰੂ ਨੂੰ ਪ੍ਰਸੰਨ ਕਰ ਕੇ ਕਰੀਏ ਤੇ ਉਹ ਤਰੁਠ ਕੇ ਮਿਹਰ ਕਰੇ ਤਾਂ ਅਸੀਂ ਆਪਣੇ ਪਿਤਾ ਦੀ ਕੁੱਲ ਦਾ ਨਾ ਰੌਸ਼ਨ ਕਰ ਸਕਦੇ ਹਾਂ।

(ਪੰਨਾ : 82)

ਮਨਮੁਖ ਦਾ ਹਾਲ ਉਸ ਮਿਰਗ ਵਾਂਗ ਹੈ ਜੋ ਝਾੜੀਆਂ ਗਾਹੁੰਦਾ ਫਿਰਦਾ ਹੈ, ਜਦ ਕਿ ਕਸਤੂਰੀ ਦੀ ਮੁਸ਼ਕ ਉਸ ਦੇ ਅੰਦਰ ਹੀ ਹੁੰਦੀ ਹੈ।

(ਪੰਨਾ : 1336)

ਮਨਮੁਖ ਦਾ ਹਾਲ ਕਸੁੰਭੇ ਦੇ ਫੁੱਲ ਵਾਂਗ ਹੈ ਜੋ ਚਾਰ ਦਿਨ ਹੀ ਚੰਗਾ ਰਹਿੰਦਾ ਹੈ। ਫੇਰ ਇਸ ਦਾ ਰੰਗ ਉਤਰ ਜਾਂਦਾ ਹੈ ਪਰ ਸੱਚੇ ਸੰਤ ਦੀ ਸੰਗਤ ਵਿਚ ਕਾਇਆ ਰੂਪੀ ਕਪੜੇ ਉੱਤੇ ਨਾਮ ਦਾ ਗੂੜ੍ਹਾ ਮਜੀਠੀ ਰੰਗ ਚੜ੍ਹਦਾ ਹੈ ਜੋ ਮੁੜ ਨਹੀਂ ਉਤਰਦਾ, ਭਾਵੇਂ ਕਪੜਾ ਲੀਰਾਂ ਲੀਰਾਂ ਵੀ ਹੋ ਜਾਵੇ।

(ਪੰਨਾ : 985)

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਨੇ ਵਨ-ਸੁਵੰਨੇ ਸ਼ਬਦ-ਚਿੱਤਰਾਂ, ਅਲੰਕਾਰਾਂ, ਰੂਪਕਾਂ, ਦ੍ਰਿਸ਼ਟਾਂਤਾਂ ਨਾਲ ਆਪਣੇ ਭਾਵਾਂ ਨੂੰ ਜਨ-ਸਾਧਾਰਨ ਦੀ ਸਮਝ ਗੋਚਰਾ ਵੀ ਬਣਾਇਆ ਅਤੇ ਇਸ ਤਰ੍ਹਾਂ ਆਪਣੀ ਵਿਲਖਣ ਬਿੰਬਾਵਲੀ ਤੇ ਕਾਵਿ-ਕੌਸ਼ਲਤਾ ਦਾ ਚਮਤਕਾਰ ਵੀ ਦੱਸਿਆ।

### ਇਤਿਹਾਸਕ ਤੇ ਮਿਥਿਹਾਸਕ ਹਵਾਲੇ

ਆਤਮਕ ਤੌਰ ਤੇ ਨਿਰਬਲ ਹੋਏ ਅਤੇ ਰਾਜਸੀ ਸ਼੍ਰੇਣੀਆਂ ਦੀ ਵਧੀਕੀ ਦਾ ਸ਼ਿਕਾਰ ਹੋਏ ਲੋਕਾਂ ਦੀਆਂ ਆਸਾਂ ਨੂੰ ਨਵੇਂ ਸਿਰੇ ਤੋਂ ਜਗਾਉਣ ਲਈ ਗੁਰੂ ਸਾਹਿਬਾਂ ਨੇ ਆਪਣੀ ਬਾਣੀ ਵਿਚ ਥਾਂ ਥਾਂ ਤੇ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਵਰਤੇ ਹਨ। ਇਹਨਾਂ ਸੰਕੇਤਾਂ ਰਾਹੀਂ ਗੁਰੂ ਸਾਹਿਬਾਂ ਨੇ ਪ੍ਰਭੂ ਦੀ ਸ਼ਕਤੀ ਨੂੰ ਸਾਰੇ ਹੀ ਰਾਜਿਆਂ, ਬਾਦਸ਼ਾਹਾਂ, ਦੇਵੀ-ਦੇਵਤਿਆਂ, ਰਾਖਸ਼ਾਂ ਤੇ ਹਾਕਮਾਂ ਤੋਂ ਉਪਰ ਤੇ ਸਭ ਤੋਂ ਵਧੇਰੇ ਸ਼ਕਤੀਸ਼ਾਲੀ ਦੱਸਿਆ ਹੈ। ਇਸ ਸੰਬੰਧ ਵਿਚ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਵੀ ਬਹੁਤ ਸਾਰੇ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਮਿਲਦੇ ਹਨ ਜਿਸ ਤੋਂ ਪਤਾ ਮਿਲਦਾ ਹੈ ਕਿ ਪੁਰਾਣੀ ਭਾਰਤੀ ਪਰੰਪਰਾ ਅਤੇ ਮਿਥਿਹਾਸ ਦੀ ਆਪ ਨੂੰ ਪੂਰੀ ਜਾਣਕਾਰੀ ਸੀ। ਆਪ ਦਾ ਉਹ ਸ਼ਬਦ ਬੜਾ ਪ੍ਰਸਿੱਧ ਹੈ ਜਿਸ ਵਿਚ ਆਪ ਕਹਿੰਦੇ ਹਨ ਕਿ ਹਰੀ ਜੁਗਾਂ ਜੁਗਾਂ ਤੋਂ ਭਗਤਾਂ ਤੇ ਗੁਰਮੁਖਾਂ ਦੀ ਸਹਾਇਤਾ ਕਰਦਾ ਰਿਹਾ ਹੈ :

ਹਰਿ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ।
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ।
ਹੰਕਾਰੀਆ ਨਿੰਦਕਾਂ ਪਿਠ ਦੇ ਨਾਮ ਦੇਉ ਮੁਖ ਲਾਇਆ
ਜਨ ਨਾਨਕ ਐਸਾ ਹਰਿ ਸੇਵਿਆ ਅੰਤ ਲਏ ਛਡਾਇਆ। (ਪੰਨਾ : 451)

ਇਸ ਸ਼ਬਦ ਵਿਚ ਜਿਥੇ ਹਰਣਾਖਸ ਤੇ ਪ੍ਰਹਲਾਦ ਜਿਹੇ ਮਿਥਿਹਾਸਕ ਪਾਤਰਾਂ ਦਾ ਬਿਆਨ ਹੈ ਕਿ ਕਿਵੇਂ ਹਰੀ ਅਹੰਕਾਰੀਆਂ ਤੇ ਨਿੰਦਕਾਂ ਦਾ ਸਫਾਇਆ ਕਰਦਾ ਤੇ ਭਗਤਾਂ

ਦਾ ਸਾਥ ਦੇਂਦਾ ਹੈ, ਉਥੇ ਤੇਰ੍ਹਵੀਂ ਸਦੀ ਵਿਚ ਹੋਏ ਇਤਿਹਾਸਕ ਪਾਤਰ (ਭਗਤ) ਨਾਮਦੇਵ ਦਾ ਵੀ ਜ਼ਿਕਰ ਹੈ ਕਿ ਕਿਵੇਂ ਉਸ ਦੀ ਰੱਖਿਆ ਭਗਵਾਨ ਨੇ ਕੀਤੀ। ਇਸ਼ਾਰਾ ਇਹ ਹੈ ਕਿ ਅੱਜ ਵੀ ਭਗਵਾਨ ਭਗਤਾਂ ਦਾ ਸਹਾਈ ਹੈ, ਕਿਉਂਕਿ ਭਗਤ ਹਰੇਕ ਯੁੱਗ ਵਿਚ ਹੋਏ ਹਨ। ਜੋ ਵੀ ਉਸ ਦੀ ਸ਼ਰਨ ਵਿਚ ਆਇਆ, ਜਿਵੇਂ ਬ੍ਰਹਮਾ ਦੇ ਪੁੱਤਰ ਸਨਕ ਤੇ ਸਨੰਦਨ ਅਤੇ ਨਾਰਦ ਮੁਨੀ, ਪ੍ਰਭੂ ਨੇ ਸਭ ਦੀ ਪ੍ਰਹਿਲਾਦ ਦੇ ਵਾਂਗ ਹੀ ਪੈਜ ਰਖੀ।[3] ਏਸੇ ਤਰ੍ਹਾਂ ਦਰੋਪਦੀ ਨੂੰ ਚੀਰ-ਹਰਨ ਤੋਂ ਬਚਾਇਆ।[4]

ਗੁਰੂ ਜੀ ਕਹਿੰਦੇ ਹਨ ਕਿ ਚੌਰਾਸੀ ਸਿੱਧ ਮਾਰਗ ਦੇ ਆਗੂ ਅਤੇ ਤੇਤੀ ਕਰੋੜ ਮੁਨੀ-ਜਨ ਸਭ ਉਸ ਦਾ ਨਾਮ ਲੈਂਦੇ, ਉਸੇ ਨੂੰ ਧਿਆਉਂਦੇ ਹਨ।[5] ਉਹ ਹਰੀ ਆਪੇ ਕ੍ਰਿਸ਼ਨ ਹੈ, ਤੇ ਆਪੇ ਹੀ ਗੋਪੀਆਂ ਦਾ ਰੂਪ ਜੋ ਕ੍ਰਿਸ਼ਨ ਜੀ ਨਾਲ ਪ੍ਰੇਮ-ਲੀਲਾ ਕਰਦੀਆਂ ਸਨ। ਉਹ ਆਪ ਹੀ ਕੁਵਲੀਆਪੀੜ ਨਾਮ ਦਾ ਹਾਥੀ ਹੈ ਜਿਸ ਨੂੰ ਰਾਜਾ ਕੰਸ ਨੇ ਕ੍ਰਿਸ਼ਨ ਜੀ ਦੇ ਵਿਰੁੱਧ ਛੱਡਿਆ ਸੀ ਪਰ ਉਹ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ ਸੀ। ਕ੍ਰਿਸ਼ਨ ਜੀ ਨੇ ਆਪਣੇ ਮਾਮੇ ਕੰਸ, ਕੰਸ ਦੇ ਦੈਂਤ ਕੇਸੀ ਅਤੇ ਕੰਸ ਦੇ ਪਹਿਲਵਾਨ ਚਾਣੂਰ ਨੂੰ ਹਰੀ ਤੋਂ ਬਲ ਲੈ ਕੇ ਹੀ ਮਾਰਿਆ।[6] ਸ਼ੰਕਰ ਜਿਹੇ ਤੇਤੀ ਕ੍ਰੋੜ ਦੇਵਤੇ ਭਾਵੇਂ ਉਸ ਨੂੰ ਧਿਆਉਂਦੇ ਹਨ ਪਰ ਉਸ ਦਾ ਭੇਦ ਨਹੀਂ ਪਾ ਸਕੇ।[7] ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਤਿੰਨਾਂ ਗੁਣਾਂ ਵਾਲੀ ਮਾਇਆ ਦੇ ਗ੍ਰਸੇ ਹੋਏ ਹੋਣ ਕਰਕੇ ਹਉਮੈਂ ਵਿਚ ਵਿਚਰਦੇ ਰਹੇ ਅਤੇ ਗੁਰੂ-ਅਨੁਸਾਰੀ ਨਾ ਹੋਣ ਕਾਰਨ ਭਟਕਦੇ ਰਹੇ।[8] ਪਰ ਦੂਜੇ ਪਾਸੇ ਨੀਵੀਂ ਜਾਤ ਦੇ ਭਗਤਾਂ ਨੇ ਇਕ-ਮਨ ਇਕ-ਚਿੱਤ ਹੋ ਕੇ ਉਸ ਦੀ ਅਰਾਧਨਾ ਕਰਨ ਨਾਲ ਉਸ ਨੂੰ ਪਾ ਲਿਆ ਜਿਵੇਂ ਇਕ ਦਾਸੀ ਦੇ ਪੁੱਤਰ ਵਿਦਰ, ਛੀਪਾ ਘਰਾਣੇ ਦੇ ਨਾਮਦੇਵ ਅਤੇ ਚਮਾਰ ਦਾ ਕੰਮ ਕਰਨ ਵਾਲੇ ਰਵੀਦਾਸ ਨੇ ਪ੍ਰਾਪਤ ਕੀਤਾ।[9]

ਚੰਗੀ ਸੰਗਤ ਦਾ ਅਸਰ ਮਨੁੱਖ ਵਿਚ ਦ੍ਰਿੜ੍ਹਤਾ ਲਿਆਉਂਦਾ ਹੈ। ਵੱਡੇ ਵੱਡੇ ਪਾਪੀ ਸੰਗਤ ਕਰ ਕੇ ਤਰ ਜਾਂਦੇ ਹਨ। ਅਜਾਮਲ ਜਿਹਾ ਪਾਪੀ ਰਾਜਾ ਆਪਣੇ ਪੁੱਤਰ ਨਾਰਾਇਣ ਦਾ ਨਾਮ ਲੈਣ ਨਾਲ, ਏਸੇ ਤਰ੍ਹਾਂ ਵੇਸਵਾ ਗਨਕਾ ਜੋ ਤੋਤੇ ਨੂੰ ਰਾਮ ਨਾਮ ਰਟਾਉਂਦੀ ਸੀ ਅਤੇ ਕੰਸ ਦੀ ਦਾਸੀ ਕੁਬਜਾ—ਸਭ ਤਰ ਗਏ।[10] ਜਿਸ ਹਾਥੀ (ਗਜ) ਨੂੰ ਨਦੀ ਵਿਚ ਤੰਦੂਏ ਨੇ ਗ੍ਰਸ ਲਿਆ ਸੀ, ਉਸ ਨੇ ਰਾਮ ਨਾਮ ਕਹਿ ਕੇ ਛੁਟਕਾਰਾ ਪਾਇਆ। ਜਿਸ ਨਾਮ ਦੇਵ ਛੀਂਬੇ ਨੂੰ ਹਰੀ ਦੇ ਗੁਣ ਗਾਉਂਦਿਆਂ ਦੁਸ਼ਟ ਕਹਿ ਦੇ ਮੰਦਰ ਵਿਚੋਂ ਕਢਿਆ ਗਿਆ

---

3. ਆਦਿ ਗ੍ਰੰਥ : 507
4. ਉਹੀ, ਪੰਨਾ : 982
5. ਚਉਰਾਸੀਹ ਸਿਧ ਬੁਧ ਤੇਤੀਸ ਕੋਟ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ। (669)
6. ਆਦਿ ਗ੍ਰੰਥ : 606
7. ਆਦਿ ਗ੍ਰੰਥ : 719
8 ਉਹੀ, ਪੰਨਾ 735
9. ਉਹੀ, ਪੰਨਾ : 773
10 ਉਹੀ, ਪੰਨਾ : 981

ੇ ਉਸ ਦੀ ਲਾਜ ਵੀ ਉਸ ਹਰੀ ਨੇ ਰਖੀ ।[11]

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ।
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ।

..............................

ਧਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤ ਗੁਰਮੁਖਿ ਨਾਮਿ ਤਰੇ ।

..............................

ਨਾਮਾ ਜੈਦੇਉ ਕਬੀਰ ਤ੍ਰਿਲੋਚਨ ਸਭਿ ਦੋਖ ਗਏ ਚਮਰੇ ।

..............................

ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ।
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ।

..............................

ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰ ਪਇਆ ।
ਸੁਰਿਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ।

(ਆਦਿ ਗ੍ਰੰਥ : 995)

ਇਤਿਹਾਸਕ ਮਿਥਿਹਾਸਕ ਹਵਾਲੇ ਦੇ ਕੇ ਪ੍ਰਭੂ ਦੀ ਵਡਿਆਈ ਦਰਸਾਉਣ ਦੀ ਪ੍ਰਥਾ ਹਿਲੇ ਗੁਰੂ ਜੀ ਹੀ ਆਪਣੀ ਬਾਣੀ ਵਿਚ ਸ਼ੁਰੂ ਕਰ ਚੁੱਕੇ ਸਨ ।[12] ਏਸੇ ਤਰ੍ਹਾਂ ਗੁਰੂ ਨਾਨਕ ੇਵ ਜੀ ਨੇ ਮਨੁੱਖੀ ਇਤਿਹਾਸ ਦੇ ਚਾਰੇ ਜੁਗਾਂ ਦੇ ਵਿਕਾਸ ਦੀ ਗੱਲ ਕੀਤੀ ਅਤੇ ਗੁਰੂ ਮਰਦਾਸ ਜੀ ਨੇ ਵੀ ਇਸ ਦੀ ਵਿਆਖਿਆ ਕੀਤੀ ।[13]

ਗੁਰੂ ਰਾਮ ਦਾਸ ਜੀ ਨੇ ਇਹਨਾਂ ਜੁਗਾਂ ਵਿਚ ਮਨੁੱਖ ਦੀ ਹੋਣੀ ਦਾ ਵੇਰਵਾ ਬੜੇ ਵਸਥਾਰ ਨਾਲ ਬਿਆਨ ਕੀਤਾ ਹੈ । ਇਕ ਛੰਦ ਵਿਚ ਆਪ ਨੇ ਚਾਰ ਜੁਗਾਂ ਨੂੰ ਲੈ ਕੇ ਹਰ ਤਕ ਦਾ ਆਪੋ ਆਪਣਾ ਵਖਰਾ ਵਖਰਾ ਪ੍ਰਭਾਵ ਦੱਸਿਆ ਹੈ ।[14] ਸਤਿਯੁਗ ਵਿਚ ਧਰਮ ਰੂਪੀ ਲ ਚਾਰ ਪੈਰਾਂ ਉਤੇ ਖੜਾ ਸੀ, ਤ੍ਰੇਤੇ ਯੁਗ ਵਿਚ ਇਸ ਦੇ ਤਿੰਨ ਪੈਰ ਰਹਿ ਗਏ, ਦੁਆਪਰ ਵਚ ਦੋ ਅਤੇ ਕਲਿਯੁਗ ਵਿਚ ਕੇਵਲ ਇਕ ਪੈਰ ਉਤੇ ਖੜਾ ਹੋਇਆ । ਇਹ ਪੈਰ ਨਾਮ ਦੀ ਰਾਧਨਾ ਦਾ ਹੈ । ਇਸ ਲਈ ਕਲਿਯੁਗ ਵਿਚ ਨਾਮ ਦੀ ਹੀ ਵਡਿਆਈ ਹੈ ਅਤੇ ਨਾਮ ਾ ਹੀ ਆਸਰਾ ਹੈ ।

ਗੁਰੂ ਜੀ ਨੇ ਆਪਣੀ ਬਾਣੀ ਵਿਚ ਭਾਵੇਂ ਸਿੱਧੇ ਤੌਰ ਤੇ ਆਪਣੇ ਸਮੇਂ ਦੇ ਹਾਕਮਾਂ ਾ ਨਾਮ ਲੈ ਕੇ ਉਹਨਾਂ ਦੀ ਨਖੇਧੀ ਨਹੀਂ ਕੀਤੀ ਪਰ ਸਮੇਂ ਦੇ ਸੱਤਾ-ਧਾਰੀਆਂ ਦੀ ਤਾਕਤ ੀ ਛਿਣ-ਭੰਗਰਤਾ ਵੱਲ ਸਿੱਧਾ ਸੰਕੇਤ ਜ਼ਰੂਰ ਕੀਤਾ ਹੈ ਕਿ 'ਜਿਤਨੇ ਸਾਹ ਪਾਤਸਾਹ

---

1. ਉਹੀ, ਪੰਨਾ : 976
2. ਉਹੀ, ਪੰਨਾ : 224-26
3. ਆਦਿ ਗ੍ਰੰਥ 1023 ਅਤੇ 880
4. ਉਹੀ, ਪੰਨਾ 445

ਉਮਰਾਵ ਸਿਕਦਾਰ ਚਉਧਰੀ ਸਭ ਮਿਥਿਆ ਝੂਠ' ਅਤੇ ਦੂਜੇ-ਭਾਉ ਦੇ ਪ੍ਰਤੀਕ ਹਨ ਜਦ ਕਿ ਕੇਵਲ ਹਰੀ ਹੀ "ਅਬਿਨਾਸੀ ਸਦਾ ਥਿਰ ਨਿਹਚਲ" ਹੈ। ਇਸ ਲਈ :

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰੰਗ ਕੁਸੰਭ ਕਚਾਣ ।

(ਪੰਨਾ : 861)

**ਬੋਲੀ ਅਤੇ ਸ਼ੈਲੀ**

ਜਦ ਅੰਦਰ ਸੱਚ ਹੋਵੇ, ਸੱਚੇ ਦੀ ਸਾਧਨਾ ਤੋਂ ਇਹ ਸੱਚ ਉਪਜਿਆ ਹੋਵੇ ਤਾਂ ਸੱਚੇ ਬਚਨ ਹੀ ਮੁਖੋਂ ਨਿਕਲਦੇ ਹਨ। ਏਸੇ ਨੂੰ 'ਹਰਿ ਮੁਖਿ ਬੋਲੀ' ਕਹਿੰਦੇ ਹਨ। ਇਹ ਸਾਧਾਰਨ ਬਚਨ ਨਹੀਂ ਹਨ, ਨਾ ਹੀ ਇਹ ਸਾਧਾਰਨ ਗੀਤ ਹਨ। ਇਹ ਤਾਂ ਬ੍ਰਹਮ ਵਿਚਾਰ ਹਨ।

ਗੁਰੂ ਰਾਮ ਦਾਸ ਜੀ ਨੇ ਹਰਿ ਦੀ ਕਥਾ ਸੁਣੀ, ਹਰਿ ਦੀ ਕਥਾ ਕਹੀ ਤੇ ਹਰਿ ਦੀ ਬਾਣੀ ਹੀ ਬੋਲੀ ਕਿਉਂਕਿ ਉਹ ਹਰੀ ਆਪ ਹੀ ਲੇਖ ਹੈ, ਆਪ ਹੀ ਲਿਖਾਰੀ ਹੈ ਤੇ ਆਪ ਹੀ ਲੇਖ ਲਿਖਾਉਂਦਾ ਹੈ :

ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ।

ਗੁਰਮੁਖਿ ਜਾਂ ਗੁਰੂ-ਅਨੁਸਾਰੀ ਹੋ ਕੇ ਹੀ ਹਰੀ ਦੇ ਗੁਣ ਗਾਏ ਜਾ ਸਕਦੇ ਹਨ ਜਿੰਨ੍ਹਾਂ ਦੇ ਅੰਦਰ ਪਿਆਰੇ ਹਰੀ ਦੀ ਪ੍ਰੀਤ ਹੈ, ਉਹ ਜਿਵੇਂ ਬੋਲਣ, ਜਿਵੇਂ ਉਸ ਦਾ ਜ਼ਿ ਕਰਨ, ਤਿਵੇਂ ਹੀ ਸੁਹੰਦੇ ਤੇ ਚੰਗੇ ਲਗਦੇ ਹਨ :

ਜਿਨ ਅੰਦਰਿ ਪ੍ਰੀਤਿ ਪਿਰਮ ਕੀ ਜਿਉ ਬੋਲਨਿ ਤਿਵੈ ਸੋਹੰਨਿ।

ਗੁਰੂ ਰਾਮ ਦਾਸ ਜੀ ਦੀ ਬਾਣੀ ਦੀ ਬੋਲੀ ਉਹੀ ਹੈ ਜੋ ਆਪ ਨੂੰ ਪਹਿਲੇ ਤਿੰਨ ਗੁ ਸਾਹਿਬਾਂ ਤੋਂ ਵਿਰਸੇ ਵਿਚ ਮਿਲੀ ਸੀ ਅਤੇ ਜੋ ਤਿੰਨ ਪੀੜ੍ਹੀਆਂ ਤੋਂ ਚਲੀ ਆ ਰਹ ਪਰਚਲਤ ਸਾਹਿਤਕ ਬੋਲੀ ਸੀ। ਗੁਰੂ ਰਾਮ ਦਾਸ ਦੇ ਹੱਥਾਂ ਵਿਚ ਇਸ ਦਾ ਵੇਗ ਹੋਰ ਵ ਸਰਲ, ਆਪ-ਮੁਹਾਰਾ ਤੇ ਸੰਵੇਦਨਾਸ਼ੀਲ ਹੋ ਗਿਆ। ਇਸ ਦੇ ਸਰੋਦੀ ਤੇ ਰਾਗਾਤਮਕ ਤੱ ਵਿਚ ਬੜਾ ਵਾਧਾ ਹੋਇਆ। ਅਸੀਂ ਪਹਿਲਾਂ ਦੇਖ ਚੁਕੇ ਹਾਂ ਕਿ ਆਪ ਦੀ ਬਾਣੀ ਵਿ ਵਰਤੇ ਗਏ ਅਲੰਕਾਰ, ਸ਼ਬਦ-ਚਿੱਤਰ ਤੇ ਬਿੰਬਾਵਲੀ ਕਿਵੇਂ ਆਪ ਦੀ ਬੋਲੀ ਨੂੰ ਵੱਖਰ ਪਛਾਣ ਵੀ ਦੇਂਦੇ ਹਨ। ਆਪ ਨੇ ਨਵੇਂ ਸਮਾਸ ਵੀ ਘੜੇ, ਨਵੀਆਂ ਸ਼ਬਦ-ਸੰਧੀਅ ਵਰਤੀਆਂ ਅਤੇ ਛੰਦਾਬੰਦੀ ਤੇ ਰਾਗਾਤਮਕਤਾ ਅਨੁਸਾਰ ਸ਼ਬਦਾਂ (ਲਫਜ਼ਾਂ) ਵਿਚ ਵਾਧੇ ਘਾ ਵੀ ਕੀਤੇ।

"ਇਨ੍ਹਾਂ ਦੀ ਬੋਲੀ ਸ਼ੁਧ ਤੇ ਨਿਰੋਲ ਪੰਜਾਬੀ ਜਾਂ ਲਾਹੌਰੀ ਦੇ ਵਧੇਰੇ ਨੇੜੇ ਦਿਸਦੀ ਹੈ ਤੇ ਇਸ ਵਿਚ ਸਰਲਤਾ ਤੇ ਵੇਗ ਬਹੁਤ ਜ਼ਿਆਦਾ ਹੈ। ਰੂਸੋ ਦੇ ਕਥਨ ਅਨੁਸਾਰ ਕਿ "ਸ਼ਬਦ ਦੀ ਤਾਕੀਦ ਬੋਲੀ ਦੀ ਜਾਨ ਹੁੰਦੀ ਹੈ, ਉਹ ਇਸ ਨੂੰ ਅਨੁਭਵਤਾ ਤੇ ਸਚਾਈ ਬਖਸ਼ਦੀ ਹੈ ਗੁਰੂ ਰਾਮ ਦਾਸ ਦੀ ਬੋਲੀ ਦੀ ਏਹੀ ਵਡੀ ਵਿਸ਼ੇਸ਼ਤਾ ਹੈ। ਇਕ ਸ਼ਬਦ ਤੇ ਵਾਕੰਸ਼ ਉਨ੍ਹ ਦੀ ਬਾਣੀ ਵਿਚ ਬਾਰ ਬਾਰ ਆਉਂਦਾ ਹੈ ਤੇ ਹਰ ਵਾਰ ਨਵੇਂ ਰੂਪ ਤੇ ਨਵੇਂ ਰੰਗ ਵਿ ਆਉਂਦਾ ਹੈ। ਹਰ ਵਾਰ ਉਸ ਵਿਚ ਨਵੀਂ ਸੁੰਦਰਤਾ ਤੇ ਨਵੀਂ ਤਾਜ਼ਗੀ ਅੱਖਾਂ ਤੇ ਕੰਨ

ਮਰਸ਼ਾਰ ਕਰ ਦਿੰਦੀ ਹੈ । ਕਈ ਵੇਰ ਇਕੋ ਸ਼ਬਦ ਭਿੰਨ ਭਿੰਨ ਰੰਗਾਂ ਅਤੇ ਅਰਥਾਂ ਵਿਚ ਾ ਕੇ ਭਾਵਾਂ ਦੀ ਅਸਮਾਨੀ ਪੀਂਘ ਨੂੰ ਸਤਰੰਗਾ ਕਰ ਦਿੰਦਾ ਹੈ ।"[15]

ਪਰਮਾਤਮਾ ਲਈ ਆਪ ਨੇ ਸ਼ਬਦ "ਹਰੀ" ਦੀ ਵਰਤੋਂ ਬਹੁਤ ਅਧਿਕ ਕੀਤੀ ਹੈ। ਨੇਕ ਤੁਕਾਂ ਵਿਚ ਇਸ ਸ਼ਬਦ ਨੂੰ ਕਈ ਕਈ ਵੇਰ ਦੁਹਰਾਇਆ ਗਿਆ ਹੈ :

"ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਉਤਮ" । (179)
"ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈਂ ਹਰਿ ਹਰਿ ਨਾਮ ਪਿਆਰੇ । (980)
ਹਰਿ ਹਰਿ ਹਰਿ ਹਰਿ ਹਰਿ ਸਰਿ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ । (1311)
"ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ । (ਪੰਨਾ 11)

ਇਹ ਸਹੀ ਹੈ ਕਿ ਹਰੀ ਜਾਂ ਹਰਿ ਦੇ ਮੁੜ ਮੁੜ ਕਥਨ ਨਾਲ ਜੀਭਾ ਸੁੱਚੀ ਹੁੰਦੀ ਹੈ। ਇਸ ਸ਼ਬਦ ਨਾਲ ਆਪ ਦਾ ਮੋਹ ਸ਼ਾਇਦ ਇਸ ਕਰਕੇ ਵੀ ਹੋਵੇ ਕਿ ਆਪ ਦੇ ਪਿਤਾ ਜੀ ਦਾ ਨਾਮ ਹਰੀ ਦਾਸ ਸੀ । ਸ਼ਬਦ 'ਹਰਿ' ਦੇ ਨਾਲ ਕਈ ਸ਼ਬਦ-ਸੰਧੀਆਂ ਤੇ ਤੁਕਾਂਗ ਵੀ ਜੋੜੇ ਗਏ ਹਨ ਜਿਵੇਂ ਹਰਿਜਸ, ਹਰਿਜਨ, ਹਰਿਰਸ, ਹਰਿਪ੍ਰਭ, ਹਰਿਬਿਰਦ, ਹਰਿ ਕਥਾ, ਹਰਿ ਸਜਣੁ, ਹਰਿ ਰਾਇਆ, ਹਰਿ ਗੁਣ, ਹਰਿ ਨਾਮ, ਹਰਿਮੁਖ ਬੋਲੀ, ਹਰਿ ਢੋਲੇ, ਹਰਿ ਭਗਵੰਤਾ, ਹਰਿ ਰੂਪ, ਹਰਿ ਅੰਮ੍ਰਤ ਭਿੰਨੇ ਲੋਇਆ, ਆਦਿ ।

ਇਸ ਤਰ੍ਹਾਂ ਦੀ ਭਾਵਾਤਮਕ ਬਿਰਤੀ ਵਾਲੇ ਕੁਝ ਵਿਸ਼ੇਸ਼ ਸ਼ਬਦਾਂ ਦੇ ਦੁਹਰਾਉ ਨਾਲ ਪੈਦਾ ਹੋਣ ਵਾਲੀ ਰਾਗਾਤਮਕਤਾ ਪਾਠਕ ਜਾਂ ਸਰੋਤੇ ਲਈ ਭਾਵਨਾ-ਭਰਪੂਰ ਸਿੱਧ ਹੁੰਦੀ ਹੈ, ਜਿਵੇਂ 'ਸੋ ਪੁਰਖੁ' ਵਾਲੇ ਸ਼ਬਦ ਵਿਚ :

ਸੋ ਪੁਰਖੁ ਨਿਰੰਜਨੁ ਹਰਿ ਪੁਰਖ ਨਿਰੰਜਨ ਹਰਿ ਅਗਮਾ ਅਗਮ ਅਪਾਰਾ ।
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ।

...............

ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ।
ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ।
ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ।
ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ ।

...............

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ।
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ।

---

15. ਡਾ. ਜੀਤ ਸਿੰਘ ਸੀਤਲ, ਪੰਜਾਬੀ ਦੁਨੀਆਂ, ਨਵੰਬਰ 1962, ਪੰਨਾ 115

ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ । (10-11)

ਇਸ ਸ਼ਬਦ ਤੋਂ ਆਪ ਦੀ ਸ਼ਬਦ-ਵਰਤੋਂ ਦੀ ਜੁਗਤ, ਦੁਹਰਾਉ, ਅਨੁਪ੍ਰਾਸ ਤੇ ਰਾਗਾਤਮਕਤਾ ਦਾ ਪਤਾ ਵੀ ਮਿਲ ਜਾਂਦਾ ਹੈ । ਆਪਣੇ ਵਿਚਾਰ ਨੂੰ ਪ੍ਰੇਮ-ਭਾਉ ਨਾਲ ਸਮਝਾਉਣ ਲਈ ਆਪ ਕੁਝ ਥਾਈਂ ਵੱਖ ਵੱਖ ਸ਼ਬਦਾਂ ਦੀ ਪ੍ਰੇਮ-ਰਸੀ ਸੰਬੋਧਨੀ ਦੀ ਵਰਤੋਂ ਕਰਦੇ ਹੋਏ ਆਪਣੇ ਹਰਿ ਨਾਲ, ਸਤਿਗੁਰ ਨਾਲ, ਆਪਣੀ ਆਤਮਾ ਨਾਲ ਜਾਂ ਸੰਗਤ ਨਾਲ ਨੇੜਤਾ ਤੇ ਅਪਣੱਤ ਦੀ ਭਾਵਨਾ ਪੈਦਾ ਕਰਨੀ ਲੋਚਦੇ ਹਨ, ਜਿਵੇਂ : 'ਮੇਰੇ ਗੋਵਿੰਦਾ, ਰਾਮ ਰਾਜਿਆ, ਮੇਰੇ ਸਾਜਨ ਸੈਨਾ, ਮੇਰੀ ਮਾਈ, ਸਾਹਾ, ਮੇਰੇ ਸਾਹਾ, ਮੇਰੇ ਸਤਿਗੁਰਾ, ਵਣਜਾਰਿਆ ਮਿਤ੍ਰਾ, ਮਨ ਬੈਰਾਗੀਆ, ਮੇਰੀ ਜਿੰਦੜੀਏ, ਮੇਰੇ ਭਾਈ ਜਨਾ, ਮਨ ਪਰ-ਦੇਸੀਆ, ਭਾਈ ਰੇ, ਸੰਤਹੁ ਸੁਨਹੁ, ਦੇਖਹੁ ਭਾਈ, ਸਭਿ ਕਹਹੁ, ਸਭ ਬੋਲਹੁ ਆਦਿ ਵਾਕੰਸ਼ਾਂ ਦੀ ਵਰਤੋਂ ਕਈ ਥਾਈਂ ਹੋਈ ਹੈ :

"ਕਰਹਲੇ ਮਨ ਪਰਦੇਸੀਆ ਕਿਉਂ ਮਿਲੀਐ ਹਰਿ ਮਾਇ ।" (234)
"ਆਇ ਮਿਲੁ ਗੁਰਸਿਖ ਆਇ ਮਿਲ ਤੂ ਮੇਰੇ ਗੁਰੂ ਕੇ ਪਿਆਰੇ ।" (725)
"ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ।" (1326)
"ਮੇਰੇ ਸਤਿਗੁਰਾ ਮੈਂ ਹਰਿ ਹਰਿ ਨਾਮ ਦ੍ਰਿੜਾਈ । (996)
"ਹਰਿਜਨ ਸੰਤ ਮਿਲਹੁ ਮੇਰੇ ਭਾਈ ।" (95)

ਬੋਲੀ ਦੇ ਖੇਤਰ ਵਿਚ ਗੁਰੂ ਜੀ ਇਕ ਮਹਾਨ ਸ਼ਬਦ-ਸ਼ਿਲਪੀ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ । ਆਪ ਨੇ "ਕਈ ਨਵੇਂ ਸਮਾਸ ਘੜੇ ਹਨ, ਕਈ ਸ਼ਬਦਾਂ ਨੂੰ ਗੋਲ ਕੀਤਾ ਤੇ ਕਈਆਂ ਨੂੰ ਨਵੇਂ ਰੂਪ ਬਖਸ਼ੇ ਹਨ । ਇਕ ਮਾਹਰ ਤੇ ਸਿਆਣੇ ਘਾੜੇ ਵਾਂਗ ਉਹ ਸ਼ਬਦਾਂ ਦੀ ਮਿੱਟੀ ਨੂੰ ਭਿਉਂਦੇ, ਗੋਹੰਦੇ ਹਨ, ਗੋ ਗੋ ਕੇ ਆਪਣੇ ਘਾੜਤ ਦੇ ਚੱਕ ਤੇ ਚਾੜ੍ਹਦੇ ਹਨ ਤੇ ਚੀਕਨੀ ਮਿੱਟੀ ਵਾਂਗ ਸ਼ਬਦ ਢਲ ਢਲ ਕੇ ਨਵਾਂ ਰੂਪ ਧਾਰਨ ਕਰੀ ਜਾਂਦੇ ਹਨ । ਕਈ ਥਾਂ ਅੱਖਰ ਕ੍ਰਮ ਬਦਲ ਜਾਂਦਾ ਹੈ ਤੇ ਕਈ ਥਾਂ ਲਗਾਂ ਮਾਤਰਾਂ ਅੱਗੜ ਪਿੱਛੜ ਹੋ ਜਾਂਦੀਆਂ ਹਨ, ਜਾਂ ਇੱਕ ਦੂਜੀ ਨਾਲ ਵਟ ਜਾਂਦੀਆਂ ਹਨ : ਕਈ ਥਾਂ ਅੱਖਰ ਆਪਣੇ ਵਰਗ ਦੇ ਕਿਸੇ ਦੂਜੇ ਅੱਖਰ ਨੂੰ ਆਪਣੀ ਥਾਂ ਦੇ ਦੇਂਦੇ ਹਨ ਤੇ ਕਈ ਥਾਂ ਆਪਣੀ ਥਾਂ ਬਦਲੀ ਕਰਕੇ ਇਕ ਨਵੇਂ ਸਮਾਸ ਜਾਂ ਮੁਹਾਵਰੇ ਨੂੰ ਜਨਮ ਦੇਂਦੇ ਦਿਸਦੇ ਹਨ ।"[16]

ਮਿਲਿ ਸਤ ਸੰਗਤਿ ਹਰਿਗੁਣ ਗਾਏ ਜਗੁ ਭਉਜਲ ਦੁਤਰ ਤਰੀਐ ਜੀਉ ।

............

ਮੇਰਾ ਮਿਤ੍ਰ ਸਖਾ ਸੋ ਪ੍ਰੀਤਮੁ ਭਾਈ ਮੈ ਦਸੈ ਹਰਿ ਨਰ ਹਰੀਐ ਜੀਉ ।

............

ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ । (95)

16. ਆਦਿ ਗ੍ਰੰਥ : 116

ਰਾਗਾਤਮਕਤਾ ਦਾ ਪ੍ਰਭਾਵ ਵਧਾਉਣ ਲਈ ਕਿਤੇ ਕਿਤੇ ਸ਼ਬਦਾਂ ਦੀ ਾਂਟ-ਛਾਂਟ, ਵਾਧ-ਘਾਟ ਕਰਕੇ ਇਹਨਾਂ ਦਾ ਗੌਲਾਕਾਰੀ ਰੂਪ ਬਣਾਇਆ ਗਿਆ ਹੈ :

ਆਪੁਨੇ ਹਰਿਪ੍ਰਭ ਕੀ ਹਉ ਗੋਲੀ ।
ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭ ਗੋਲ ਅਮੋਲੀ ।
। ਰਹਾਉ ।

............

ਹਰਿ ਹਰਿ ਰੂਪ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ।

............

ਹਰਿ ਜੀ ਅੰਤਰਿ ਬਾਹਿਰ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ।
ਜਨ ਨਾਨਕੁ ਅਨਦਿਨੁ ਹਰਿਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ ।
(168-69)

ਉਪਰ ਦੇ ਚਉਪਦੇ ਵਿਚ 'ਗੋਲ ਅਮੋਲੀ' (ਬਿਨਾਂ ਮੱਲ ਦੇ ਗੋਲਾ ਜਾਂ ਗੁਲਾਮ) ਕੋਲ ਦੀ ਥਾਂ ਕੋਲੀ, ਵੱਡੇ ਦੀ ਥਾਂ ਵਡੋਲੀ, ਵਚੋਲੇ ਦੀ ਥਾਂ ਵੇਚੋਲੀ ਦੀ ਵਰਤੋਂ ਤੁਕਾਂਤ ਦੀ ਭਾਵ-ਪੂਰਤੀ ਲਈ ਕੀਤੀ ਗਈ ਹੈ ਪਰ ਜਦ ਕਿਸੇ ਗੱਲ ਨੂੰ ਤਾਰਕਿਕ ਤੌਰ ਤੇ ਹੀ ਸਮਝਾਉਣਾ ਹੋਵੇ ਤਾਂ ਤਰਕ ਦੀ ਖਾਤਰ ਛੰਦਾ-ਬੰਦੀ, ਤੋਲ-ਤੁਕਾਂਤ ਜਾਂ ਰਾਗਾਤਮਕਤਾ ਦੀ ਆਪ ਵਧੇਰੇ ਪਰਵਾਹ ਨਹੀਂ ਕਰਦੇ :

ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ।
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ।
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੇ ਪੈਜ ਜਨ ਕੇਰੀ ।
ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ।
ਜਗ ਮਗ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਗਿ ਨ ਸਕੈ
ਬਿਨ ਹਰਿ ਕਾ ਲਾਇਆ । (168)

ਪਰ ਕਿਤੇ ਕਿਤੇ ਰਾਗਾਤਮਕਤਾ-ਗੁੱਧੀ ਸੰਵੇਦਨਸ਼ੀਲਤਾ ਛੰਦਾਛੰਦੀ ਦੇ ਨੇਮਾਂ ਨੂੰ ਨਿਬਾਉਂਦੀ ਹੋਈ ਵੀ ਤਾਰਕਿਕ ਢੰਗ ਨਾਲ ਉਪਦੇਸ਼ ਦੇਂਦੀ ਹੈ :

ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ।
ਇਹੁ ਮਾਣਸ ਜਨਮ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ।
ਹੁਣਿ ਵਤੇ ਹਰਿਨਾਮੁ ਨਾ ਬੀਜਿਓ ਅਗੈ ਭੁਖਾ ਕਿਆ ਖਾਏ ।
ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ । (ਪੰਨਾ : 450)

ਤੁਖਾਰੀ ਛੰਤ ਵਿਚ (ਪੰਨਾ 1116) ਜਦ ਆਪ ਤੀਜੇ ਗੁਰੂ ਜੀ ਦੀ ਪੁਰਬ ਅਭੀਚ ਯਾਤਰਾ ਦਾ ਵਰਣਨ ਕਰਦੇ ਹਨ ਤਾਂ ਛੰਦਾਬੰਦੀ ਦੀ ਪਰਵਾਹ ਨਾ ਕਰਦੀ ਹੋਈ ਕਵਿਤਾ ਵਾਰਤਕ ਦੇ ਨੇੜੇ ਪੁਜਦੀ ਹੋਈ ਪ੍ਰਤੀਤ ਹੁੰਦੀ ਹੈ। ਇਹੀ ਹਾਲ ਰਾਗ ਗਉੜੀ ਤੇ ਬਿਲਾਵਲ ਦੀਆਂ ਵਾਰਾਂ ਵਿਚ ਹੈ, ਜਿਥੇ ਆਪ ਘਟਨਾਵਾਂ ਦਾ ਵੇਰਵਾ ਦੇਂਦੇ ਹੋਏ ਗੱਲ ਕਰਦੇ ਹਨ ਅਤੇ ਤੁਕਾਂਤ ਕੇਵਲ ਮਾਤਰਾ-ਪੂਰਤੀ ਲਈ ਵਰਤਿਆ ਗਿਆ ਹੈ । ਕਿਤੇ ਕਿਤੇ

ਕੇਵਲ ਤੁਕਾਂਤ ਦੀ ਮਾਤਰ ਮਾਤਰਾ-ਪੂਰਤੀ ਕੀਤੀ ਹੈ ਤੇ ਮਾਤਰਾ-ਪੂਰਤੀ ਦੇ ਲਈ ਤੁਕ ਦੇ ਅੰਤ ਵਿਚ ਵਾਧੂ ਅੱਖਰ ਜੋੜੇ ਗਏ ਹਨ, ਜਿਵੇਂ :

(1) ਵਡਫਾ (ਵੱਡਾ) ਕ੍ਰਿਪਫਾ (ਕ੍ਰਿਪਾ) ਨਿਮਖਫਾ (ਨਿਮਖ) ਕਰਮਫਾ (ਕਰਦੇ ਹਨ) ਤਰਫਾ (ਤਰੇ ਹਨ) ਆਦਿ (ਪੰਨਾ : 1336)

(2) ਜਪਿਭਾ (ਜਪ ਕੇ), ਕਢਿਫਾ (ਕਢ ਲਿਆ), ਅਰਾਧਭਾ (ਅਰਾਧਣ ਯੋਗ ਹਰੀ) ਰਸਭਾ (ਰਸ ਨਾਲ) ਆਦਿ, (ਪੰਨਾ 1337)

(3) ਕੁਲਘਾ (ਕਾਲ ਨੇ), ਫਲਘਾ (ਫਲ), ਪ੍ਰਤੀਪਲਘਾ (ਪ੍ਰਤੀਪਾਲਕ) ਆਦਿ (ਪੰਨਾ 731)

(4) ਤੁਮਨਛੇ (ਤੇਰੇ) ਬਨਛੇ (ਬਾਂਛੇ, ਚਾਹੇ), ਕ੍ਰਿਪਛੇ (ਕ੍ਰਿਪਾ) ਆਦਿ, (ਪੰਨਾ 1178)

ਗਉੜੀ ਤੇ ਬਿਲਾਵਲ ਰਾਗ ਦੀਆਂ ਵਾਰਾਂ ਵਿਚ ਗੁਰੂ-ਘਰ ਦਾ ਪੱਖ ਪੂਰਦੇ ਹੋਏ ਜਦ ਆਵੇਸ਼ ਵਿਚ ਆ ਕੇ ਕੋਈ ਗੱਲ ਦ੍ਰਿੜ੍ਹ ਕਰਾਈ ਗਈ ਹੈ ਤਾਂ ਤੁਕਾਂ ਦੀ ਲੰਬਾਈ ਤੇ ਛੰਦਾ-ਬੰਦੀ ਦਾ ਖਿਆਲ ਨਹੀਂ ਰਖਿਆ ਅਤੇ ਇਸ ਤਰ੍ਹਾਂ ਭਾਵ ਦੀ ਖਾਤਰ ਰੂਪ-ਵਿਧਾਨ ਦੀ ਪਰਵਾਹ ਨਹੀਂ ਕੀਤੀ ਗਈ। ਤੁਕਾਂਤ ਨੂੰ ਕੇਵਲ ਤੁਕ-ਪੂਰਤੀ ਲਈ ਹੀ ਵਰਤਿਆ ਹੈ :

ਹਰਿ ਧਨ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰ ਪਾਸਹੁ ਦੇਵਾਇਆ।
ਜੇ ਕਿਸੇ ਕਿਹੁ ਦਿਸਿ ਆਵੈ ਤਾਂ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੇ ਨਾਲ ਨ ਜਾਇ ਵੰਡਾਇਆ।
ਜਿਸ ਨੋ ਸਤਿਗੁਰ ਨਾਲ ਹਰਿ ਸਰਧਾ ਲਾਏ ਤਿਸ ਹਰਿ ਧਨ ਕੀ ਵੰਡ ਹਥ ਆਵੈ ਜਿਸ ਨੋ ਕਰਤਾ ਧੁਰ ਲਿਖ ਪਾਇਆ।
ਇਹ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੇ ਕਾ ਖਤ ਨਾਹੀ ਕਿਸੈ ਕੈ ਸੀਵ ਬੰਨੈ ਰੋਲ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ।
ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ। (ਪੰਨਾ : 853)

ਜਿਥੇ ਕਿਤੇ ਗੁਰੂ-ਨਿੰਦਕਾਂ ਤੇ ਮਨਮੁਖਾਂ ਨੂੰ ਖਰੀਆਂ ਖਰੀਆਂ ਸੁਣਾਈਆਂ ਗਈਆਂ ਹਨ ਤਾਂ ਸਖਤ ਤੋਂ ਸਖਤ ਬਚਨ ਵੀ ਉਹਨਾਂ ਬਾਰੇ ਕਹੇ ਗਏ ਹਨ, ਜਿਵੇਂ 'ਸਿਰਿ ਨਿੰਦਕ ਛਾਈ' 'ਨਿੰਦਕਾ ਦੁਸਟਾ ਕੇ ਮੂੰਹ ਕਾਲੇ ਕਰਾਏ,' 'ਸੇ ਦੀਵਾਲੀਏ ਜਗੁ ਮਾਹਿ,' 'ਨਾਮ ਬਿਨਾ ਨਕਟੇ ਨਰ ਦੇਖਹੁ', 'ਸਾਕਤ ਨਰ ਅਹੰਕਾਰੀ ਕਹੀਅਹਿ' ਆਦਿ ਪਰ ਇਸ ਦੇ ਨਾਲ ਹੀ ਆਪਣੀ ਨਿਮਰਤਾ ਦੀ ਭਾਵਨਾ ਜੋ ਆਪ ਨੇ ਦਿਖਾਈ ਹੈ, ਉਹ ਹੋਰ ਕਿਸੇ ਕਵੀ ਦੇ ਹਿੱਸੇ ਘੱਟ ਹੀ ਆਈ ਹੈ। ਕਈ ਥਾਂ ਆਪਣੇ ਬਾਰੇ 'ਮੈਂ ਮੂਰਖ' 'ਹਮ ਅਪਰਾਧੀ', 'ਹਮ ਪਾਪੀ,' 'ਨੀਚ ਕਰਮ ਹਰਿ ਮੇਰੇ,' 'ਹਮ ਹੰਕਾਰੀ,' 'ਕਿਰਮ ਤੁਮਨਡੇ', 'ਸਾਕਤ' ਆਦਿ ਸ਼ਬਦ ਤੇ ਵਾਕੰਸ਼ ਵਰਤੇ ਹਨ :

"ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ..........." (731)

"ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ।" (10)

"ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ (167)

ਗਉੜੀ ਗੁਆਰੇਰੀ ਦੇ ਚਉਪਦਿਆਂ (ਪੰਨਾ 163-75) ਵਿਚ ਗੁਰੂ ਜੀ ਨੇ ਆਪਣੀ ਤੁਛੱਤਾ ਤੇ ਹਰੀ ਦੀ ਵਡਿਆਈ ਦੇ ਗੀਤ ਕਿਸੇ ਅਕਹਿ ਬਿਸਮਾਦ ਦੀ ਹਾਲਤ ਵਿਚ ਗਾਏ ਹਨ। ਇਹੀ ਗੱਲ ਆਪ ਦੀ ਸਮੁੱਚੀ ਬਾਣੀ ਬਾਰੇ ਵੀ ਕਹੀ ਜਾ ਸਕਦੀ ਹੈ।

ਸ਼ੈਲੀ ਵਿਚ ਛੰਦ-ਪ੍ਰਬੰਧ ਤੇ ਬਿੰਬ-ਪ੍ਰਬੰਧ ਦੀ ਵੰਨ-ਸਵੰਨਤਾ, ਸੰਵੇਦਨਾ ਤੇ ਰਾਗਾਤਮਕਤਾ, ਸਰੋਦੀ ਲੈ ਅਤੇ ਸੱਜਰੇ ਸ਼ਬਦ-ਚਿੱਤਰ ਆਪ ਦੀ ਬਾਣੀ ਦੇ ਮੀਰੀ ਗੁਣ ਹਨ। ਮੁਹਾਵਰਿਆਂ ਤੇ ਸ਼ਬਦ-ਸੰਧੀਆਂ ਦੀਆਂ ਅਣਗਿਣਤ ਉਦਾਹਰਨਾਂ ਵਿਚੋਂ ਕੁਝ ਇਸ ਪ੍ਰਕਾਰ ਹਨ :

**ਮੁਹਾਵਰੇ** : ਘੁਮਰ ਪਾਉਣਾ, ਵੇਲ ਵਧਾਉਣਾ, ਖੋਟ ਕਮਾਵਣਾ, ਬਾਜੀ ਹਾਰਨਾ, ਪਾਵ ਮਲ ਮਲ ਧੋਣਾਂ, ਪੀਛੇ ਲਾਗ ਫਿਰਾਵਣਾ, ਵਣਜ ਕਰਾਉਣਾ, ਹਾਟਿ ਵਿਕਾਉਣਾ, ਵਧਾਈ ਵੱਜਣੀ, ਟੰਗ ਧਰ ਸੌਣਾ, ਤੱਤ ਕਢਣਾ, ਗਲ ਫਰੋਸ਼ੀ ਕਰਨੀ ਆਦਿ।

**ਸ਼ਬਦ ਸੰਧੀਆਂ** : ਪਾਰ ਬ੍ਰਹਮ, ਗੁਰ ਸਤਿਗੁਰ, ਗੁਰ ਦੀਪਕ, ਸਾਧੂ ਸੰਗਿ, ਸੰਤਿ ਸੰਗ, ਪ੍ਰਤਿਪਾਲਕ, ਦੁਖ ਭੰਜਨ, ਸਹਿਜ ਸਮਾਧਿ, ਜੀਉ ਪਿੰਡ, ਗੁਰ ਗਿਆਨ, ਸਚੁ ਸਾਹਿਬ, ਅੰਮ੍ਰਿਤ ਰਸ, ਅੰਮ੍ਰਿਤ ਬਾਣੀ, ਕੂੜ ਮੁਲੰਮਾ, ਮੁਖ ਉਜਲ, ਜੀਉ ਪਿੰਡ, ਗੁਰ ਪ੍ਰਸਾਦ, ਪਰਮ ਪਦੁ, ਵਡਭਾਗੀ, ਮਲੁ ਹਉਮੈ, ਸਚੁ ਸਉਦਾ, ਰੰਗ ਗਹਗਹਾ, ਕਿਤ ਬਿਧਿ, ਰੰਗ ਚਲੂਲੈ, ਪੰਥ ਦਸਾਈ, ਸਜਣ ਸਤਿਗੁਰ, ਅਗਮ ਅਗੋਚਰ, ਜੋਤ ਸਬਾਈ, ਸਤਿ ਸੰਗਤ, ਜਗ-ਜੀਵਨ ਦਾਤਾ, ਸਾਧੂ ਅੰਜੁਲੀ, ਸਾਸਿ ਗਿਰਾਸਿ, ਬਹਦਿਆ ਉਠਦਿਆ, ਸਤਿਗੁਰ ਬੋਹਿਥ, ਗੁਣ-ਨਿਧਾਨ, ਭਉ ਦਤੁਰ ਜਮਕਾਲਿ, ਮਨਇਛੇ (ਫਲ), ਸੋਗ ਸੰਤਾਪ, ਗੁਣ ਬਿਹੂਨ, ਰਹਿਰਾਸ, ਬਹੁ ਰੰਗ ਘਣਾ, ਥਾਨ ਥਨੰਤਰ, ਸਰਬ ਸੁਖਾ, ਆਲਿ ਜੰਜਾਲ, ਸਾਹੁ ਧਣੀ, ਭੂਪਤਿ ਰਾਜੇ, ਅੰਤਿ ਸੁਖਾਈ, ਪਰਤਖਿ ਪਿਰੁ, ਮਨ ਕਰਹਲਾ, ਦਿਨੁ ਰੈਣਿ, ਅੰਮ੍ਰਿਤ ਸਰ, ਅੰਮ੍ਰਿਤ ਸਰੋਵਰ, ਕਾਇਆ ਨਗਰ, ਹਾਟ ਪਟਣ, ਅਗਿਆਨੁ ਅੰਧੇਰਾ, ਕਥਾ ਕਹਾਣੀਆਂ ਕਿਲਵਿਖ ਪਾਪ, ਸਖਾਈ ਸਹਾਈ, ਆਦਿ।

ਕਿਤੇ ਕਿਤੇ, ਪਰ ਬਹੁਤ ਘੱਟ, ਪਛਮੀ ਜਾਂ ਲਹਿੰਦੀ ਪੰਜਾਬੀ ਦਾ ਪ੍ਰਭਾਵ ਵੀ ਮਿਲਦਾ ਹੈ, ਜਿਵੇਂ 'ਡ' ਅਤੇ 'ਡ' ਦੀ ਅਧਿਕ ਵਰਤੋਂ ਨਾਲ। 'ੜ' ਦੀ ਵਰਤੋਂ ਅਪਣਤ ਜਾਂ ਪਿਆਰ ਦਰਸਾਉਣ ਲਈ ਵੀ ਕੀਤੀ ਗਈ ਹੈ, ਜਿਵੇਂ—ਮੈਡਾ ਸਾਈਂ, ਪਹਿਲੜੀ ਲਾਵ, ਮਨਿਚਿੰਦੜਿਆ ਫਲੁ, ਸਾਹੁਰੜੇ ਪੇਈਅੜੇ, ਪੇਵਕੜੇ, ਵੁਠੜਾ, ਡਿਠੜਾ, ਪਾਇੜਾ, ਪਲੜੇ ਆਦਿ। ਦੋ ਚਾਰ ਥਾਈਂ ਫ਼ਾਰਸੀ ਮੁਹਾਵਰੇ ਦਾ ਪ੍ਰਭਾਵ ਵੀ ਹੈ, ਜਿਵੇਂ :

ਰੰਗ ਚਲੂਲਿਆ : (ਚੂੰ ਲਾਲਾ—ਲਾਲਾ ਜਾਂ ਪੋਸਤ ਦੇ ਫੁਲ ਵਾਂਗ)

ਰਹਿ ਰਾਸਿ : ('ਰਾਹੇ-ਰਾਸਤਿ' ਸਚਾਈ ਦਾ ਰਸਤਾ)

ਗਲ ਫਰੋਸੀ : (ਗਲਾ ਫਰੋਸ਼ੀ—ਬਹੁਤ ਗਲਾ ਫਾੜਨਾ)

ਆਪ ਦੀ ਸੱਚੀ ਤੇ ਸੁਚੀ ਬਾਣੀ ਦਿਮਾਗ ਨਾਲੋਂ ਵਧੇਰੇ ਦਿਲ ਦੀ ਉਪਜ ਹੈ। ਇਸ ਵਿਚ ਜਜ਼ਬਿਆਂ ਦਾ ਇਕ ਨਿਰੰਤਰ ਵਹਿਣ ਹੈ ਜੋ ਮਾਨਵੀ ਹਿਰਦੇ ਨੂੰ ਪ੍ਰਭਾਵਿਤ ਕੀਤੇ ਬਿਨ ਨਹੀਂ ਰਹਿ ਸਕਦਾ। ਇਹ ਰੱਬੀ ਰਸ ਵਿਚ ਗੜੂੰਦ ਹੋਏ ਹਿਰਦੇ ਦੇ ਗੀਤ ਹਨ। ਕਈ ਤੁਕਾਂ ਤਾਂ ਸਦੀਵੀ ਸੱਚ ਵਾਂਗ ਲਿਸ਼ਕਦੀਆਂ ਹੋਈਆਂ ਸਿੱਖ ਰਹਿਣੀ ਦਾ ਮਾਰਗ-ਦਰਸ਼ਨ ਕਰਦੀਆਂ ਪ੍ਰਤੀਤ ਹੁੰਦੀਆਂ ਹਨ ਅਤੇ ਕਹਾਵਤਾਂ ਵਾਂਗ ਸ਼ਰਧਾਲੂਆਂ ਦੇ ਮੂੰਹ ਉਤੇ ਚੜ੍ਹੀਆਂ ਹੋਇਆਂ ਹਨ। ਇਹਨਾਂ ਵਿਚੋਂ ਕੁਝ ਇਸ ਪ੍ਰਕਾਰ ਹਨ :

1. ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ (91)
2. ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ (84)
3. ਗੁਰਮੁਖਿ ਜਿਤਾ ਮਨਮੁਖਿ ਹਾਰਿਆ (310)
4. ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ (310
5. ਨਾਨਕ ਮਨਮੁਖਾ ਨਾਲੋਂ ਤੁਟੀ ਭਲੀ ਜਿਨ ਮਾਇਆ ਮੁਹ ਪਿਆਰੁ (316
6. ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ (317
7. ਜਨ ਨਾਨਕੁ ਧੂੜਿ ਮੰਗੈ ਤਿਸ ਗੁਰਸਿਖ ਕੀ ਜੋ ਆਪ ਜਪੈ ਅਵਰਹ ਨਾ ਜਪਾਵੈ (306
8. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥ ਗੁਰ ਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ। (982
9. ਗੁਰਸਿਖ ਮੀਤ ਚਲਹੁ ਗੁਰਚਾਲੀ (667
10. ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ (726
11. ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤ ਸੁਣਾਈਆ (725
12. ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ। (800
13. ਜਨਮੁ ਪਦਾਰਥ ਪੁੰਨਿ ਫਲੁ ਪਾਇਆ ਕਉਡੀ ਬਦਲੇ ਜਾਈਐ (1179
14. ਕੋਰੇ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ (732
15. ਸਤਿਗੁਰ ਧਰਤੀ ਧਰਮ ਹੈ ਤਿਸੁ ਵਿਚ ਜੇਹਾ ਕੋ ਬੀਜੇ ਤੇਹਾ ਫਲੁ ਪਾਏ। (302
16. ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ (426
17. ਨਾਨਕ ਗੁਰਮੁਖਿ ਮਥਿ ਤਤੁ ਕਢੀਐ (367
18. ਮੇਰੇ ਮਨਿ ਪ੍ਰੇਮੁ ਲਗੋ ਹਰਿ ਤੀਰ (861
19. ਹੁਣਿ ਵਤੈ ਹਰਿਨਾਮ ਨਾ ਬੀਜਿਓ ਅਗੈ ਭੁਖਾ ਕਿਆ ਖਾਏ (450